# ਸ਼ਹੀਦ ਕਰਤਾਰ ਸਿੰਘ ਸਰਾਭਾ



1914-15 ਦੇ ਸਵਤੰਤਰਤਾ ਸੰਗਰਾਮ ਦੇ ਹੀਰੋ

# ਸ਼ਹੀਦ ਕਰਤਾਰ ਸਿੰਘ ਸਰਾਭਾ



* * *

(ਇਸ ਵਿਚ ਸ਼ਹੀਦ ਭਗਤ ਸਿੰਘ ਦਾ ਲੇਖ ਵੀ ਸ਼ਾਮਿਲ ਹੈ)

ਪ੍ਰਕਾਸ਼ਕ

**ਯੁਵਕ ਕੇਂਦਰ**

ਰਾਜਿੰਦਰ ਨਗਰ, ਲਾਡੋਵਾਲੀ ਰੋਡ,

ਜਲੰਧਰ

ਦੂਜੀ ਵਾਰ—ਨਵੰਬਰ, 1967 ਮੁੱਲ—25 ਪੈਸੇ





ਦੇਸ਼ ਨੂੰ ਪੂਰਨ ਆਜ਼ਾਦੀ ਤੇ ਬਰਾਬਰੀ ਦਾ ਰਾਹ ਵਿਖਾਉਣ ਵਾਲੀ
ਪਹਿਲੀ ਪਾਰਟੀ ਕਿਹੜੀ ਹੈ ?

# ਗ਼ਦਰ ਪਾਰਟੀ

**ਜਿਹੜੀ ਮਾਰਚ 1913 ਨੂੰ ਅਮਰੀਕਾ ਵਿਚ**

ਹਿੰਦੀ ਮਿਹਨਤ ਕਸ਼ਾਂ, ਹਿੰਦੀ ਜਲਾਵਤਨ ਦੇਸ਼ ਭਗਤਾਂ ਤੇ ਹਿੰਦੀ ਵਿਦਿਆਰਥੀਆਂ ਦੀ ਮਿਲਵੀਂ ਕੋਸ਼ਿਸ਼ ਦੇ ਸਿੱਟੇ ਵਜੋਂ ਹੋਂਦ ਵਿਚ ਆਈ।

**ਜਿਸ ਨੇ ਗ਼ੁਲਾਮੀ ਦੇ ਖਿਲਾਫ ਤੇ ਆਜ਼ਾਦੀ ਦ ਹੱਕ ਵਿਚ ਝੰਡਾ ਚੁਕਿਆ**
ਤੇ ਸੈਂਕੜੇ ਸ਼ਹੀਦਾਂ ਦੀ ਕੁਰਬਾਨੀ ਦਿੱਤੀ।

**ਗ਼ਦਰ ਪਾਰਟੀ ਨੂੰ ਪੂਰਨ ਕਾਮਯਾਬੀ ਤੇ ਨਾ ਹੋਈ**

ਪਰ ਏਸ ਪਾਰਟੀ ਨੇ ਗੁਲਾਮੀ ਦ ਅਸਰ ਨਾਲ ਨਿਢਾਲ ਹੋਈ ਹਿੰਦੀ ਜਨਤਾ ਦੇ

**ਖ਼ੂਨ ਵਿਚ ਆਜ਼ਾਦੀ ਦੀ ਨਵੀਂ ਰੂਹ ਫੂਕ ਦਿਤੀ।**

ਜਿਸ ਦਾ ਸਿੱਟਾ ਅੱਜ ਸਾਡੇ ਸਾਹਮਣੇ ਹੈ—
ਤਾਰੀਖ਼ ਵਿਚ ਵਰਤਮਾਨ ਅਤੇ ਆਉਣ ਵਾਲੀਆਂ ਨਸਲਾਂ ਲਈ

**ਆਜ਼ਾਦੀ ਦੇ ਇਕ ਹੋਰ ਕਾਂਡ ਦਾ ਵਾਧਾ ਕਰ ਦਿੱਤਾ ਹੈ।**

ਹੇਠ ਲਿਖੇ **ਨਾਅਰੇ** ਪਾਰਟੀ ਦੇ ਨਿਯਮਾਂ ਅਤੇ ਅਮਲਾਂ ਵਿਚੋਂ ਹਨ :—

(1) ਏਕਤਾ ਦਾ ਫਲ......ਸ਼ਕਤੀ ਤੇ ਸਵਤੰਤਰਤਾ (ਆਜ਼ਾਦੀ)
(2) ਅਨੇਕਤਾ ਦਾ ਸਿੱਟਾ......ਦੁਰਲਭਤਾ ਤੇ ਪਰਤੰਤਰਤਾ (ਗ਼ੁਲਾਮੀ)
(3) ਏਕਤਾ ਦਾ ਮੂਲ......ਸਮਾਜਵਾਦ
(4) ਅਨੇਕਤਾਂ ਦਾ ਮੂਲ......ਸਾਮਰਾਜਵਾਦ

**ਯੁਗ ਪਲਟ ਰਿਹਾ ਹੈ! ਆਪਣੇ ਕਰਤੱਵ ਨੂੰ ਪੂਰਾ ਕਰੋ।**

## ਨੌਜਵਾਨੋ! ਉਠੋ!

ਹਰ ਪਰਕਾਰ ਦੀ ਦਾਸਤਾ ਕੀ ਆਰਥਕ, ਕੀ ਰਾਜਨੀਤਿਕ ਤੇ ਕੀ ਸਮਾਜਕ

**ਜੜ੍ਹ ਤੋਂ ਉਖ਼ਾੜ ਸੁੱਟੋ! ਮਨੁਖਤਾ ਹੀ ਸੱਚਾ ਧਰਮ ਹੈ।**

**ਜੈ ਜਨਤਾ!**

**ਸੋਹਣ ਸਿੰਘ ਭਕਨਾ (ਬਾਬਾ)**



1914-15 ਦੇ ਸਵਤੰਤਰਤਾ ਸੰਗਰਾਮ ਦੇ ਹੀਰੋ

# ਸ਼ਹੀਦ ਕਰਤਾਰ ਸਿੰਘ ਸਰਾਭਾ

[ਇਹ ਲੇਖ 1927 ਵਿਚ ਅੰਮ੍ਰਿਤਸਰ ਤੋਂ ਨਿਕਲਣ ਵਾਲੇ ਰਸਾਲੇ **ਕਿਰਤੀ** ਉਤੇ ਅਧਾਰਤ ਹੈ—**ਯੁਵਕ ਕੇਂਦਰ**]

ਪੰਜਾਬ ਵਿਚ ਤਾਂ ਸ਼ਾਇਦ ਹੀ ਕੋਈ ਹੋਵੇ ਜਿਸ ਨੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਬਾਬਤ ਕੁਝ ਨਾ ਸੁਣਿਆ ਹੋਵੇ। ਉਸ ਨੇ ਛੋਟੀ ਜਿਹੀ ਉਮਰ ਵਿਚ ਹੀ ਜਿਸ ਬਹਾਦਰੀ ਤੇ ਹੌਂਸਲੇ ਨਾਲ ਸ਼ਹੀਦੀ ਪ੍ਰਾਪਤ ਕੀਤੀ ਉਸ ਨੇ ਹਰ ਇਕ ਦੇ ਦਿਲ ਵਿਚ ਉਸ ਲਈ ਹਮਦਰਦੀ ਤੇ ਪ੍ਰੇਮ ਪੈਦਾ ਕਰ ਦਿੱਤਾ।

ਸ਼ਹੀਦ ਕਰਤਾਰ ਸਿੰਘ ਦਾ ਜਨਮ 1896 ਵਿਚ ਹੋਇਆ। ਉਹ ਆਪਣੇ ਮਾਤਾ ਪਿਤਾ ਦੇ ਇਕਲੌਤੇ ਪੁੱਤਰ ਸਨ। ਅਜੇ ਇਹ ਛੋਟੇ ਜਿਹੇ ਹੀ ਸੀ ਕਿ ਇਹਨਾਂ ਦੇ ਪਿਤਾ ਚਲਾਣਾ ਕਰ ਗਏ। ਕਰਤਾਰ ਸਿੰਘ ਨੂੰ ਨਿੱਕੇ ਹੁੰਦੇ ਨੂੰ ਹੀ ਇਹ ਪਿਤਾ ਦਾ ਵਿਛੋੜਾ ਦੁਖਦਾਇਕ ਸਾਬਤ ਹੋਇਆ। ਪਰ ਇਸ ਦੇ ਬਾਬੇ ਨੇ ਇਸ ਦੀ ਪਿਤਾ ਵਰਗੀ ਹੀ ਪਾਲਣਾ ਕੀਤੀ।

ਇਹ ਹੋਣਹਾਰ ਲੜਕਾ ਆਪਣੇ ਪਿੰਡ ਸਰਾਭੇ ਵਿਚ ਹੀ, ਜਿਹੜਾ ਕਿ ਲੁਧਿਆਣੇ ਵਿਚ ਇਕ ਦਰਮਿਆਨਾ ਜਿਹਾ ਪਿੰਡ ਹੈ, ਪਲਿਆ ਪੋਸਿਆ। ਇਹਨਾਂ ਦਾ ਖ਼ਾਨਦਾਨ ਜ਼ਿਮੀਂਦਾਰਾ ਸੀ। ਇਸ ਦੇ ਪਿਤਾ ਦਾ ਨਾਮ ਸਰਦਾਰ ਮੰਗਲ ਸਿੰਘ ਜੀ ਸੀ। ਇਸ ਦੇ ਦੋ ਚਾਚੇ ਸਰਕਾਰੀ ਨੌਕਰ ਸਨ। ਇਕ ਯੂ. ਪੀ. (ਸੰਮਿਲਤ ਪ੍ਰਾਂਤ) ਵਿਚ ਸਬ-ਇਨਸਪੈਕਟਰ ਸੀ, ਦੂਜਾ ਉੜੀਸਾ ਵਿਚ ਜੰਗਲਾਂ ਦੇ ਮਹਿਕਮੇ ਵਿਚ ਨੌਕਰ ਸੀ। ਪਿਤਾ ਦੇ ਗੁਜ਼ਰ ਜਾਣ ਪਿਛੋਂ ਇਸਦੇ ਬਾਬੇ ਦੀ ਇਹ ਭਾਰੀ ਖ਼ਾਹਿਸ਼ ਸੀ ਕਿ ਉਸ ਦਾ ਪੋਤਰਾ ਚੰਗਾ ਪੜ੍ਹ ਲਿਖ ਜਾਵੇ, ਅਤੇ ਕਿਸੇ ਚੰਗੇ-ਅਹੁਦੇ ਨੂੰ ਹਾਸਲ ਕਰੇ। ਇਸਦਾ ਬਾਬਾ ਉਸ ਨੂੰ ਜ਼ਿਮੀਦਾਰੇ ਵਿਚ ਨਹੀਂ ਪੈਣ ਦੇਣਾ ਚਾਹੁੰਦਾ ਸੀ।

ਪਿੰਡ ਸਰਾਭੇ ਵਿਚ ਹੀ ਪ੍ਰਾਇਮਰੀ ਤਕ ਸਕੂਲ ਸੀ। ਕਰਤਾਰ ਸਿੰਘ ਨੂੰ

ਉਥੇ ਹੀ ਪੜ੍ਹਨੇ ਪਾ ਦਿੱਤਾ ਗਿਆ। ਪੜ੍ਹਾਈ ਵਿਚ ਇਹ ਕੋਈ ਏਡਾ ਹੁਸ਼ਿਆਰ ਨਹੀਂ ਸੀ। ਬਾਹਲਾ ਖੇਡਣ ਕੁਦਣ ਵਿਚ ਹੀ ਧਿਆਨ ਰੱਖਦਾ ਸੀ। ਪਰ ਇਸਦਾ ਬਾਬਾ ਇਸ ਨੂੰ ਬਹੁਤ ਘੱਟ ਝਿੜਕਦਾ ਸੀ। ਇਹ ਨਿਚੱਲਾ ਬੈਠਣਾ ਤਾਂ ਜਾਣਦਾ ਹੀ ਨਹੀਂ ਸੀ। ਪਿੰਡ ਦੇ ਮੁੰਡੇ ਇਸ ਨੂੰ ਅਫਲਾਤੂ ਆਖਿਆ ਕਰਦੇ ਸਨ।

ਖੈਰ ! ਇਸ ਨੇ ਛਿਦਾ ਕੁ ਵਰ੍ਹਿਆਂ ਪਿਛੋਂ ਪ੍ਰਾਇਮਰੀ ਪਾਸ ਕਰ ਲਈ। ਫਿਰ ਇਸ ਨੂੰ ਲੁਧਿਆਣੇ ਹਾਈ ਸਕੂਲ ਵਿਚ ਦਾਖ਼ਲ ਕਰਾ ਦਿੱਤਾ ਗਿਆ। ਜ਼ਿਮੀਂਦਾਰਾਂ ਦੇ ਮੁੰਡੇ ਛੇਤੀ ਹੀ ਜਵਾਨ ਹੋ ਜਾਂਦੇ ਹਨ। ਇਹ ਚੰਗਾ ਸੁਹਣਾ ਜਵਾਨ ਨਿਕਲਿਆ। ਇਸ ਦਾ ਕੱਦ ਕੋਈ 5 ਫੁਟ 8 ਇੰਚ ਸੀ। ਅੱਖਾਂ ਮੋਟੀਆਂ ਤੇ ਬੜੀਆਂ ਸੋਹਣੀਆਂ ਸਨ। ਚਿਹਰੇ ਦਾ ਰੰਗ ਲਾਲ ਸੇਬ ਵਰਗਾ ਸੀ।

ਖੇਡਾਂ ਵਿਚ ਬੜਾ ਹੁਸ਼ਿਆਰ ਸੀ। ਮਾਸਟਰ ਇਸ ਨਾਲ ਬੜਾ ਪਿਆਰ ਕਰਦੇ ਸਨ। ਸਕੂਲ ਵਿਚ ਹਰ ਇਕ ਕੰਮ ਦਾ ਮੋਹਰੀ ਹੁੰਦਾ ਸੀ। ਲੜਕਿਆਂ ਦਾ ਇਹ ਜਮਾਂਦਰੂ ਆਗੂ ਸੀ, ਤੇ ਆਗੂ ਦੀਆਂ ਸਾਰੀਆਂ ਹੀ ਇਸ ਵਿਚ ਸਿਫ਼ਤਾਂ ਸਨ। ਡਿਸਿਪਲਨ (ਤਰਤੀਬ) ਬੜੀ ਸੋਹਣੀ ਰੱਖ ਸਕਦਾ ਸੀ। ਪੜ੍ਹਾਈ ਵਿਚ ਭਾਵੇਂ ਨਾ ਤਾਂ ਬਾਹਲਾ ਚੰਗਾ ਅਤੇ ਨਾ ਹੀ ਬਾਹਲਾ ਮਾੜਾ; ਪਰ ਫਿਰ ਵੀ ਕੋਈ ਕੁਦਰਤ ਵਲੋਂ ਹੀ ਹਰ ਇਕ ਪੁਰਸ਼ ਉਸ ਨੂੰ ਚਹੁੰਦਾ ਸੀ ਅਤੇ ਉਸ ਨਾਲ ਪ੍ਰੇਮ ਕਰਦਾ ਸੀ।

ਸਕੂਲ ਵਿਚ ਹੀ ਇਹ ਬੜੇ ਆਜ਼ਾਦ ਖਿਆਲਾਂ ਦਾ ਸੀ। ਆਪਣੀ ਵੱਖਰਾ ਹੀ ਜਥਾ ਇਸ ਨੇ ਬਣਾਇਆ ਹੋਇਆ ਸੀ ਅਤੇ ਬੜੀਆਂ ਰੰਗ ਰਲੀਆਂ ਕਰਦਾ ਰਹਿੰਦਾ ਸੀ। ਸੁਭਾ ਦਾ ਬੜਾ ਹਸਮੁਖਾ ਤੇ ਮਸਖਰਾ ਸੀ। ਹਰ ਇਕ ਲੜਕਾ ਉਸ ਦੇ ਸੰਗੀ ਬਣਨ ਵਿਚ ਬੜਾ ਪ੍ਰਸੰਨ ਰਹਿੰਦਾ ਸੀ। ਫਿਰ ਉਹ ਆਪਣੇ ਚਾਚੇ ਸ: ਬਖਸ਼ੀਸ਼ ਸਿੰਘ ਪਾਸ ਉੜੀਸਾ ਚਲੇ ਗਏ। ਉਥੇ ਉਸ ਨੂੰ ਅੰਗਰੇਜ਼ੀ ਬੋਲਣ ਲਿਖਣ ਦਾ ਚੰਗਾ ਅਭਿਆਸ ਹੋ ਗਿਆ ਅਤੇ ਉਹ ਅੰਗਰੇਜ਼ੀ ਦੀਆਂ ਚੰਗੀਆਂ ਚੰਗੀਆਂ ਪੁਸਤਕਾਂ ਪੜ੍ਹਨ ਲਗ ਪਏ।

ਬੰਗਾਲ ਅਤੇ ਉੜੀਸਾ ਵਲ ਉਸ ਵੇਲੇ ਚੰਗੀ ਜਾਗਰਤ ਸੀ। ਕੁਝ ਪੁਸਤਕਾਂ ਪੜ੍ਹਨ ਨਾਲ ਤੇ ਕੁਝ ਉਧਰ ਦੀ ਲਹਿਰ ਨੂੰ ਗਹੁ ਨਾਲ ਵੇਖਣ ਨਾਲ ਇਸ ਦੇ ਆਜ਼ਾਦ ਖ਼ਿਆਲ ਹੋਰ ਵੀ ਆਜ਼ਾਦ ਹੋ ਗਏ ਤੇ ਉਸ ਨੂੰ ਦੇਸ਼ ਸੇਵਾ ਦੀ ਜਾਗ ਲੱਗ ਗਈ।

ਦਸਵੀਂ ਜਮਾਤ ਪਾਸ ਕਰਨ ਪਿਛੋਂ ਘਰ ਵਿਚ ਇਹ ਫੈਸਲਾ ਹੋਇਆ ਕਿ ਕਰਤਾਰ ਸਿੰਘ ਨੂੰ ਅਮਰੀਕਾ ਭੇਜਿਆ ਜਾਵੇ। ਉਹ ਅਗੇ ਹੀ ਇਹ ਚਾਹੁੰਦਾ ਸੀ ਕਿ ਬਾਹਰਲੀ ਦੁਨੀਆਂ ਨੂੰ ਵੀ ਵੇਖੇ ਕਿ ਉਹ ਕੀ ਕਰਦੀ ਹੈ। ਘਰੋਂ ਉੜੀਸਾ ਆਉਣ ਨਾਲ ਹੀ ਉਸ ਨੇ ਬਹੁਤ ਕੁਝ ਸਿਖਿਆ ਸੀ। ਉਸ ਦੀ ਹੋਰ ਮੁਲਕ ਵੇਖਣ ਦੀ ਖਾਹਿਸ਼ ਸਗੋਂ ਹੋਰ ਚਮਕ ਉੱਠੀ। ਪਹਿਲਾਂ ਤਾਂ ਘਰ ਦੇ ਆਖਦੇ ਸੀ ਪਰ ਹੁਣ ਇਸ ਨੇ ਛੇਤੀ ਅਮਰੀਕਾ ਜਾਣ ਲਈ ਆਪ ਜ਼ੋਰ ਪਾਇਆ। ਆਖਰ ਪਾਸ ਪੋਰਟ ਬਣਾਇਆ ਗਿਆ ਤੇ ਕਰਤਾਰ ਸਿੰਘ ਅਮਰੀਕਾ ਵਲ ਤੁਰ ਪਿਆ।

ਅਮਰੀਕਾ ਵਿਚ ਇਹ ਜਨਵਰੀ 1912 ਨੂੰ ਸਾਨਫਰਾਂਸਿਸਕੋ ਦੀ ਬੰਦਰਗਾਹ ਤੇ ਉਤਰਿਆ। ਆਵਾਜਾਈ ਮਹਿਕਮਾ (Immigration Department) ਹਿੰਦੁਸਤਾਨੀਆਂ ਦੀ ਬੜੀ ਪੁਛ ਪੜਤਾਲ ਕਰਕੇ ਅਮਰੀਕਾ ਵਿਚ ਲੰਘਣ ਦਿੰਦਾ ਸੀ। ਉਸ ਨੂੰ ਵੀ ਉਸ ਦੇ ਸਾਥੀਆਂ ਸਮੇਤ ਰੋਕ ਲਿਆ ਗਿਆ ਅਤੇ ਪੁਛ ਪੜਤਾਲ ਸ਼ੁਰੂ ਹੋਈ। ਉਸ ਨੂੰ ਪਤਾ ਲਗਾ ਕਿ ਇਹ ਪੁਛ ਪੜਤਾਲ ਨਿਰੀ ਹਿੰਦੀਆਂ ਨੂੰ ਖੱਜਲ ਖਵਾਰ ਕਰਨ ਲਈ ਹੀ ਕੀਤੀ ਜਾਂਦੀ ਹੈ। ਇਸ ਗੱਲ ਨਾਲ ਉਸ ਦੇ ਦਿਲ ਨੂੰ ਬੜੀ ਸੱਟ ਲਗੀ। ਉਸ ਨੂੰ ਪਹਿਲੀ ਵਾਰ ਮਾਲੂਮ ਹੋਇਆ ਕਿ ਕੌਮਾਂ ਦੇ ਟੱਬਰ (Family of Nations) ਵਿਚ ਹਿੰਦੁਸਤਾਨ ਦਾ ਕੀ ਦਰਜਾ ਹੈ ਅਤੇ ਹਿੰਦੁਸਤਾਨ ਕਿਹੜੀ ਅੱਖ ਨਾਲ ਵੇਖਿਆ ਜਾਂਦਾ ਹੈ। ਉਸ ਨੂੰ ਆਪਣੀ ਡਿੱਗੀ ਹੋਈ ਹਾਲਤ ਤੇ ਬੜਾ ਅਫਸੋਸ ਲਗਾ। ਉਹ ਹਿੰਦੁਸਤਾਨ ਲਈ ਬੜੀ ਚਿੰਤਾ ਕਰਨ ਲਗ ਪਿਆ।

ਆਵਾਜਾਈ ਮਹਿਕਮੇ ਦੇ ਵੱਡੇ ਅਫਸਰ ਨਾਲ ਕਰਤਾਰ ਸਿਘ ਦੀ ਹੇਠ ਲਿਖੀ ਗੱਲ ਬਾਤ ਹੋਈ :—

ਅਫਸਰ :—ਤੂੰ ਇਥੇ ਕੀ ਕਰਨ ਆਇਆ ਹੈ ?

ਕਰਤਾਰ ਸਿੰਘ—ਮੈਂ ਪੜ੍ਹਨ ਵਾਸਤੇ ਆਇਆ ਹਾਂ।

ਅਫਸਰ—ਤੈਨੂੰ ਪੜ੍ਹਨ ਵਾਸਤੇ ਆਪਣੇ ਦੇਸ਼ ਹਿੰਦੁਸਤਾਨ ਵਿਚ ਕਿਤੇ ਥਾਂ ਨਹੀਂ ਮਿਲੀ ?

ਕਰਤਾਰ ਸਿੰਘ :—ਹਿੰਦੁਸਤਾਨ ਵਿਚ ਪੜ੍ਹਨ ਲਈ ਬਹੁਤ ਥਾਵਾਂ ਹਨ ਪਰ ਮੈਂ ਵਰਤਮਾਨ ਸਮੇਂ ਦੀ ਚੰਗੀ ਵਿਦਿਆ ਪੜ੍ਹਨ ਲਈ ਅਮਰੀਕਾ ਆਇਆ ਹਾਂ।

ਅਫ਼ਸਰ :—ਜੇ ਤੈਨੂੰ ਜਹਾਜ਼ ਵਿਚੋਂ ਉਤਰਨ ਨਾ ਦਿੱਤਾ ਜਾਵੇ ਤਾਂ ?

ਕਰਤਾਰ ਸਿੰਘ :—ਇਹ ਬੜੀ ਬੇਇਨਸਾਫ਼ੀ ਹੋਵੇਗੀ। ਜੇ ਵਿਦਿਆਰਥੀਆਂ ਨੂੰ ਵੀ ਇਹੋ ਜਿਹੀਆਂ ਰੁਕਾਵਟਾਂ ਪਾਈਆ ਜਾਣ, ਤਾਂ ਸੰਸਾਰ ਵਿਚ ਉੱਨਤੀ ਕਿਵੇਂ ਹੋ ਸਕੇਗੀ ? ਜੇ ਮੈਨੂੰ ਨਾ ਰੋਕਿਆ ਜਾਵੇ ਅਤੇ ਮੈਂ ਜਾ ਕੇ ਵਿਦਿਆ ਹਾਹਲ ਕਰ ਲਵਾਂ, ਤਾਂ ਹੋ ਸਕਦਾ ਹੈ ਕਿ ਮੈਂ ਹੀ ਸੰਸਾਰ ਦੇ ਭਲੇ ਲਈ ਐਸਾ ਕੰਮ ਕਰਾਂ ਜਿਹੜਾ ਮੇਰੇ ਅਨਪੜ੍ਹ ਰਹਿਣ ਕਰਕੇ ਨਹੀਂ ਹੋ ਸਕਦਾ ਅਤੇ ਇਸ ਤਰ੍ਹਾਂ ਸੰਸਾਰ ਨੂੰ ਇਕ ਭਾਰਾ ਘਾਟਾ ਪੈ ਸਕਦਾ ਹੈ।

ਕਿੱਡਾ ਸੁਹਣਾ ਉੱਤਰ ਹੈ। ਇਸ ਦੇ ਅੱਗੇ ਹੋਰ ਕੀ ਗੱਲ ਔੜ ਸਕਦੀ ਹੈ ? ਅਫਸਰ ਲਾ-ਜਵਾਬ ਹੋ ਗਿਆ ਅਤੇ ਕਰਤਾਰ ਸਿੰਘ ਨੂੰ ਉੱਤਰ ਜਾਣ ਦੀ ਆਗਿਆ ਮਿਲ ਗਈ।

ਉਤਰ ਕੇ ਆਪ ਯੂਲੋ ਕਾਊਂਟੀ (ਜ਼ਿਲੇ) ਵਿਚ ਆਪਣੇ ਹਿੰਦੁਸਤਾਨੀ ਭਰਾਵਾਂ ਪਾਸ ਚਲੇ ਗਏ ਅਤੇ ਉਥੇ ਰਹਿਣ ਲਗ ਪਏ। ਹਿੰਦੁਸਤਾਨੀ ਉਥੇ ਬਾਗਾਂ ਵਿਚ ਫਲ ਮੇਵੇ ਤੋੜਨ ਦੀ ਕਿਰਤ ਕਰਿਆ ਕਰਦੇ ਸਨ। ਆਪ ਵੀ ਉਹਨਾਂ ਦੀ ਪਾਰਟੀ ਵਿਚ ਸ਼ਾਮਿਲ ਹੋ ਗਏ ਅਤੇ ਥੋਹੜੇ ਚਿਰ ਵਿਚ ਹੀ ਆਪਣੇ ਭਰਾਵਾਂ ਦੀ ਜ਼ਿਦਗੀ ਤੋਂ ਜਾਣੂ ਹੋ ਗਏ।

ਉਹਨਾਂ ਨੂੰ ਉਥੇ ਕਈ ਗੱਲਾਂ ਦਾ ਪਤਾ ਲੱਗਾ। ਹਿੰਦੁਸਤਾਨੀ ਨੂੰ ਕਿਸ ਇੱਜ਼ਤ ਤੇ ਮਾਣ ਨਾਲ ਵੇਖਿਆ ਜਾਂਦਾ ਹੈ, ਇਸਦਾ ਉਹਨਾਂ ਨੂੰ ਚੰਗੀ ਤਰ੍ਹਾਂ ਗਿਆਨ ਹੋ ਗਿਆ। ਫਿਰ ਉਥੇ ਇਕ ਗੋਰੇ ਦੇ ਮੁਕਾਬਲੇ ਤੇ ਇਕ ਹਿੰਦੁਸਤਾਨੀ ਦਾ ਕੀ ਮੁਲ ਪੈਂਦਾ ਹੈ, ਇਸਦੀ ਉਹਨਾਂ ਨੂੰ ਵਾਕਫ਼ੀ ਹੋਈ। 'ਕਾਲਾ ਕੁਲੀ' ਕੋਣ ਹੁੰਦਾ ਹੈ ? ਅੰਗਰੇਜ਼ੀ ਸਰਕਾਰ ਪਰਜਾ ਦੀ ਕਿੰਨੀ ਕੁ ਇੱਜ਼ਤ ਕਰਦੀ ਹੈ ? ਅੰਗਰੇਜ਼ੀ ਸਰਕਾਰ ਦੇ ਚਾਟੜੇ ਹਿੰਦੁਸਤਾਨੀਆਂ ਨੂੰ ਉਥੇ ਕਿਸ ਨਜ਼ਰ ਨਾਲ ਵੇਖਦੇ ਹਨ ? ਇਹਨਾਂ ਗੱਲਾਂ ਨੇ ਨੌਜਵਾਨ ਕਰਤਾਰ ਸਿੰਘ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਤੇ ਉਹ ਆਪਣੀ ਦੁਰਦਸ਼ਾ ਤੇ ਅਥਰੂ ਵਹਾਉਣ ਲਗ ਪਿਆ।

ਗੁਲਾਮ ਨੂੰ ਆਪਣੀ ਗੁਲਾਮੀ ਦਾ ਪਤਾ ਆਪਣੇ ਘਰ ਵਿਚ ਹੀ ਨਹੀਂ ਲੱਗਦਾ ਹੈ। ਉਹ ਜਦੋਂ ਘਰੋਂ ਬਾਹਰ ਨਿਕਲ ਕੇ ਵੇਖਦਾ ਹੈ ਕਿ ਆਜ਼ਾਦ ਲੋਕ ਕਿਸ ਤਰ੍ਹਾਂ ਵਸਦੇ ਹਨ ਤਾਂ ਉਸ ਨੂੰ ਆਪਣੇ ਬੰਧਨਾਂ ਦਾ ਪਤਾ ਲੱਗਦਾ ਹੈ। ਉਹ

ਗੁਲਾਮ ਫਿਰ ਆਪਣੇ ਬੰਧਨਾ ਨੂੰ ਤੋੜਨ ਲਈ ਕਾਹਲਾ ਪੈ ਜਾਂਦਾ ਹੈ ਅਤੇ ਚਾਹੁੰਦਾ ਹੈ ਕਿ ਉਹ ਜੰਜ਼ੀਰ ਜਿਨ੍ਹਾਂ ਨੇ ਉਸ ਨੂੰ ਜਕੜਿਆ ਹੋਇਆ ਹੈ ਝੱਟ ਪੱਟ ਹੀ ਟੁੱਟ ਜਾਣ । ਪਰ ਜਿਨ੍ਹਾਂ ਨੇ ਉਹ ਜੰਜ਼ੀਰਾਂ ਪਾਈਆਂ ਹੋਈਆਂ ਹੁੰਦੀਆਂ ਹਨ ਉਹ ਕਦੋਂ ਟੁੱਟਣ ਦਿੰਦੇ ਹਨ । ਇਸੇ ਲਈ ਹੀ ਤਾਂ ਝਗੜਾ ਉੱਠਦਾ ਹੈ ।

ਕਰਤਾਰ ਸਿੰਘ ਜਦ ਅਮਰੀਕਾ ਗਏ ਤਾਂ ਉਹ ਇਥੋਂ ਗੁਲਾਮੀ ਵਿਚੋਂ ਗਏ ਸਨ । ਉਹਨਾਂ ਨੇ ਜਦ ਉਥੇ ਸਵਤੰਤਰ ਆਦਮੀਆਂ ਨੂੰ ਵਿਚਰਦਿਆਂ ਵੇਖਿਆ ਤਾਂ ਉਹਨਾਂ ਨੂੰ ਘਰ ਯਾਦ ਆ ਗਿਆ । ਘਰ ਦੇ ਯਾਦ ਆਉਣ ਨਾਲ ਹੀ ਉਹਨਾਂ ਨੂੰ ਉਹ ਗੁਲਾਮੀ ਚੇਤੇ ਆ ਗਈ ਜਿਸ ਵਿਚ ਉਸ ਦੇ ਦੇਸ਼ ਵਾਸੀ ਸੜ ਰਹੇ ਸਨ। ਅਤੇ ਜਿਸ ਵਿਚੋਂ ਉਹ ਹੁਣੇ ਹੀ ਨਿਕਲ ਕੇ ਗਿਆ ਸੀ । ਉਹ ਭਾਰਤ ਦੀ ਦੁਰ-ਦਸ਼ਾ ਵੇਖ ਕੇ ਬੜਾ ਸੜਿਆ । ਉਹ ਜਿਉਂ ਜਿਉਂ ਅਮਰੀਕਾ ਤੇ ਹਿੰਦੁਸਤਾਨ ਦਾ ਟਾਕਰਾ ਕਰਦਾ ਗਿਆ ਉਸ ਨੂੰ ਤਿਉਂ ਹੀ ਅੱਗ ਲਗਦੀ ਗਈ ।

ਇਹਨਾਂ ਗੱਲਾਂ ਨੇ ਕਰਤਾਰ ਸਿੰਘ ਦੇ ਖਿਆਲਾਂ ਨੂੰ ਪਲਟਾ ਦਿੱਤਾ । ਉਹ ਨੌਜਵਾਨ ਸੀ । ਨੌਜਵਾਨ ਇਹੋ ਜਿਹੀਆਂ ਗੱਲਾਂ ਨੂੰ ਬਾਹਲਾ ਹੀ ਮਹਿਸੂਸ ਕਰਨ ਲਗ ਪੈਂਦਾ ਹੈ । ਉਸ ਵਿਚ ਬੜਾ ਜੋਸ਼ ਸੀ । ਉਸ ਨੇ ਆਪਣੀ ਜ਼ਿੰਦਗੀ ਦੇ ਨਿਸ਼ਾਨੇ ਦਾ ਫੈਸਲਾ ਕਰ ਲਿਆ ਕਿ ਮੇਰੀ ਜ਼ਿੰਦਗੀ ਕੌਮ ਅਤੇ ਦੇਸ਼ ਲਈ ਅਰਪਣ ਹੈ । ਇਸ ਲਈ ਉਸ ਨੇ ਆਪਣੇ ਨਿਸ਼ਾਨੇ ਦੇ ਪੂਰਾ ਕਰਨ ਲ:ੀ ਕਮਰ ਕੱਸੇ ਕਰ ਲਏ ।

ਉਸਨੇ ਸੋਚਿਆ ਕਿ ਹੁਣ ਹਿਸਾਬ ਕਰਨ ਦਾ ਸਮਾਂ ਨਹੀਂ । ਹੁਣ ਕੰਮ ਕਰਨ ਦਾ ਵੇਲਾ ਹੈ । ਇਸ ਲਈ ਉਹ ਉਥੇ ਹੀ ਜੁਟ ਪਿਆ ਅਤੇ ਆਪਣੇ ਭਰਾਵਾਂ ਵਿਚ ਰਾਜਨੀਤਿਕ ਜਾਗਰਤ ਦਾ ਕੰਮ ਆਰੰਭ ਦਿੱਤਾ । ਉਸਨੇ ਆਪਣੇ ਮੁਲਕ ਦੀ ਗੁਲਾਮੀ ਦੇ ਰੋਣੇ ਰੋਏ ਅਤੇ ਆਖਿਆ ਕਿ ਸਾਡਾ ਵੀ ਕੁਝ ਫਰਜ਼ ਮੁਲਕ ਅਤੇ ਕੌਮ ਵਲ ਹੈ। ਸਾਨੂੰ ਵੀ ਆਪਣੇ ਭਰਾਵਾਂ ਦਾ ਕੁਝ ਸਵਾਰਨਾ ਚਾਹੀਦਾ ਹੈ ਅਤੇ ਦੇਸ਼ ਨੂੰ ਗੁਲਾਮੀ ਦੀ ਲਾਹਨਤ ਤੋਂ ਛੁਡਾਣਾ ਚਾਹੀਦਾ ਹੈ ।

ਅਮਰੀਕਾ ਵਿਚ ਅੱਗੇ ਹੀ ਕਿਨੇ ਹੀ ਪੁਰਸ਼ ਸਨ ਜਿਹੜੀ ਆਪਣੀ ਅਵਸਥਾ ਤੇ ਸੜੇ ਬਲੇ ਬੈਠੇ ਸਨ । ਉਹ ਅੱਗੇ ਹੀ ਚਾਹੁੰਦੇ ਸਨ ਕਿ ਕੋਈ ਇਹੋ ਜਿਹਾ ਕੰਮ ਹੋਵੇ ਤਾਂ ਕਿ ਅਸੀਂ ਆਪਣ ਦਿਲਾਂ ਦੀ ਹਵਾੜ ਕੱਢੀਏ ।

ਮਈ 1912 ਵਿਚ ਇਕ ਮੀਟਿੰਗ ਰੱਖੀ ਗਈ । ਜਿਸ ਤੇ ਆਉਣ ਲਈ ਬੜਾ ਪਰਚਾਰ ਕੀਤਾ ਗਿਆ । ਇਸ ਮੀਟਿੰਗ ਦੇ ਰੱਖਣ ਦਾ ਵੱਡਾ ਕਾਰਨ ਇਹ ਸੀ

ਕਿ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਸੋਚਾਂ ਸੋਚੀਆਂ ਜਾਣ। ਇਸ ਮੀਟਿੰਗ ਵਿਚ ਬੜੇ ਬੜੇ ਉੱਘੇ ਪੁਰਸ਼ ਸ਼ਾਮਲ ਹੋਏ ਅਤੇ ਪਾਸ ਹੋਇਆ ਕਿ 'ਗਦਰ' ਅਖ਼ਬਾਰ ਕੱਢਿਆ ਜਾਵੇ। ਬਸ ਤਜਵੀਜ਼ ਦੇ ਪਾਸ ਹੋਣ ਦੀ ਦੇਰ ਸੀ ਕਿ ਰੁਪਏ ਧੜਾ ਧੜ ਆਉਣੇ ਸ਼ੁਰੂ ਹੋ ਗਏ। ਇਕ ਹੈਂਡ ਪ੍ਰੈਸ ਖ਼ਰੀਦ ਲਿਆ ਗਿਆ ਅਤੇ ਦੇਸ਼ ਭਗਤਾਂ ਨੇ ਕੰਮ ਆਰੰਭ ਦਿੱਤਾ। ਦੇਸ਼ ਭਗਤਾਂ ਨੂੰ ਕੰਮ ਕਰਨ ਦਾ ਇਤਨਾ ਪਰੇਮ ਤੇ ਚਾਅ ਸੀ ਕਿ ਉਹ ਮਸ਼ੀਨ ਵੀ ਆਪਣੇ ਹੱਥਾਂ ਨਾਲ ਚਲਾਉਂਦੇ ਸਨ। ਜਦ ਥੱਕ ਟੁੱਟ ਕੇ ਹਾਰ ਜਾਂਦੇ ਤਾ ਆਪੋ ਵਿਚ ਠੱਠਾ ਮਖੌਲ ਕਰਦੇ।

ਪਹਿਲਾਂ ਪਹਿਲ ਇਹ ਅਖ਼ਬਾਰ ਗੁਰਮੁਖੀ ਵਿਚ ਛਪਦਾ ਸੀ। ਇਸ ਦਾ ਵੱਡਾ ਲਿਖਾਰੀ ਸ਼ਹੀਦ ਕਰਤਾਰ ਸਿੰਘ ਹੀ ਸੀ। ਇਸ ਦਾ ਮੁੱਖ ਮੰਤਵ ਹਿੰਦੁਸਤਾਨ ਵਿਚ ਪੂਰਨ ਆਜ਼ਾਦੀ ਅਤੇ ਆਪਣੀ ਸਰਕਾਰ ਸਥਾਪਤ ਕਰਨ ਦਾ ਸੀ।

ਇਸ ਪਰਚੇ ਨੇ ਦਿਨਾਂ ਵਿਚ ਹੀ ਸਾਰੇ ਹਿੰਦੀਆਂ ਦਾ ਧਿਆਨ ਆਪਣੀ ਵਲ ਖਿੱਚ ਲਿਆ। ਥੋਹੜੇ ਜਿਹੇ ਚਿਰ ਵਿਚ ਹੀ ਇਹ ਪਰਚਾ ਇਤਨਾ ਮਸ਼ਹੂਰ ਹੋਇਆ ਕਿ ਹਰ ਥਾਂ ਗ਼ਦਰ ਦੇ ਹੀ ਨਾਹਰੇ ਲੱਗਣ ਲਗ ਪਏ। ਲੋਕਾਂ ਵਿਚ ਬੜਾ ਜੋਸ਼ ਤੇ ਉਤਸ਼ਾਹ ਭਰ ਗਿਆ। ਲੋਕਾਂ ਵਿਚ ਇਤਨੀ ਕੁਰਬਾਨੀ ਦੀ ਸਪਿਰਟ ਆ ਗਈ ਕਿ ਉਹ ਦੇਸ਼ ਦੀ ਆਨ ਦੀ ਖਾਤਰ ਤਨ, ਮਨ, ਧਨ ਵਾਰਨ ਲਈ ਤਿਆਰ ਬਰ ਤਿਆਰ ਹੋ ਗਏ।

ਇਸ ਦੇ ਕੁਝ ਚਿਰ ਪਿਛੋਂ ਵੱਡੀ ਮਸ਼ੀਨ ਲਾਉਣ ਦੀ ਤਜਵੀਜ਼ ਪਾਸ ਹੋਈ। ਲੋਕਾਂ ਨੇ ਬਿਨਾਂ ਪੁਛਿਆਂ ਗਿਛਿਆਂ ਹੀ ਆਪ ਆਣ ਆਣ ਕੇ ਰੁਪਏ ਦੇਣੇ ਸ਼ੁਰੂ ਕਰ ਦਿੱਤੇ। ਇਕ ਲੈਥੋ ਦੀ ਵੱਡੀ ਮਸ਼ੀਨ ਖ਼ਰੀਦੀ ਗਈ ਅਤੇ ਸ਼ਹਿਰ ਫ਼ਰਾਂ-ਸਿਸਕੋ ਦੇ ਇਸ ਰੌਣਕ ਵਾਲੇ ਬਾਜ਼ਾਰ ਵਿਚ ਇਕ ਬੜੇ ਸੁਹਣੇ ਮਕਾਨ ਵਿਚ ਲਾਈ ਗਈ। ਇਸ ਦੇ ਚਲਾਣ ਵਾਸਤੇ ਇਕ ਬਿਜਲੀ ਦੀ ਮੋਟਰ ਵੀ ਖ਼ਰੀਦੀ ਗਈ। ਇਹ ਅਖ਼ਬਾਰ ਹਜ਼ਾਰਾਂ ਦੀ ਗਿਣਤੀ ਵਿਚ ਛਪਦੇ ਸਨ ਅਤੇ ਇਹ ਹਰ ਇਕ ਨੂੰ ਮੁਫ਼ਤ ਘੱਲੇ ਜਾਂਦੇ ਸਨ। ਕਦੇ ਕਿਸੇ ਕੋਲੋਂ ਚੰਦਾ ਨਹੀਂ ਸੀ ਮੰਗਿਆ ਜਾਂਦਾ। ਕਰਤਾਰ ਸਿੰਘ ਜੀ ਬੜੇ ਪਰੇਮ ਨਾਲ ਅਤੇ ਦਿਲੀ ਲਗਨ ਨਾਲ ਕੰਮ ਕਰਦੇ ਸੀ। ਉਸਦਾ ਚਿਹਰਾ ਹਰ ਵੇਲੇ ਹੱਸੂ ਹੱਸੂ ਕਰਦਾ ਰਹਿੰਦਾ ਸੀ। ਇਹ ਉਸਦੇ ਯਤਨਾਂ ਦਾ ਹੀ ਫਲ ਸੀ ਕਿ ਜਿਥੇ ਵੀ ਕੋਈ ਹਿੰਦ ਵਾਸੀ ਸੀ, ਉਥੇ

ਹੀ ਉਸ ਨੂੰ ਇਹ ਪਰਚਾ ਪੁਚਾਇਆ ਜਾਂਦਾ ਸੀ। ਇਸ ਅਖਬਾਰ ਦਾ ਚੰਦਾ ਕੋਈ ਨਹੀਂ ਰਖਿਆ ਗਿਆ ਸੀ। ਇਸ ਦੀ ਸਹਾਇਤਾ ਲਈ ਇਸ ਦੇ ਪਰੇਮੀ ਸੌ, ਸੌ ਦੋ, ਦੋ ਸੌ ਰੁਪਏ ਦੇਣਾ ਮਮੂਲੀ ਗਲ ਸਮਝਦੇ ਸਨ।

ਇਹ ਗਦਰ ਦੀ ਲਹਿਰ ਐਸੀ ਚਲੀ ਕਿ ਦੇਸ਼ ਭਗਤਾਂ ਨੂੰ ਪੂਰੀ ਆਸ ਹੋ ਗਈ ਕਿ ਬਸ ਮੈਦਾਨ ਮਾਰਿਆ ਹੀ ਪਿਆ ਹੈ। ਉਹਨਾਂ ਦਾ ਮੁਲਕੀ ਪਰੇਮ, ਉਹਨਾਂ ਦਾ ਉਸ ਵੇਲੇ ਦਾ ਕੁਰਬਾਨੀ ਅਤੇ ਸੇਵਾ ਦਾ ਚਾਅ, ਇਹਨਾਂ ਅਖਰਾਂ ਵਿਚ ਸ਼ਕਤੀ ਨਹੀਂ ਕਿ ਲਿਖੇ ਜਾ ਸਕਣ। ਉਹ ਸਭ ਦੇ ਸਭ ਹੀ ਸੇਵਾ ਦੇ ਪੁੰਜ ਕੁਰਬਾਨੀ ਦੇ ਪੁਤਲੇ ਸਨ, ਅਤੇ ਇਕ ਦੂਜੇ ਨਾਲੋਂ ਵੱਧ ਚੜ ਕੇ ਕੁਰਬਾਨੀਆਂ ਕਰਦੇ ਸਨ।

ਇਨ੍ਹਾਂ ਅਖਬਾਰਾਂ ਦਾ ਕੰਮ ਬਹੁਤ ਸੁਹਣਾ ਚਲ ਪਿਆ। ਕਰਤਾਰ ਸਿੰਘ ਦੇ ਦਿਲ ਵਿਚ ਫੁਰਨਾ ਫੁਰਿਆ ਕਿ ਹਵਾਈ ਜਹਾਜ਼ਾਂ ਦਾ ਕੰਮ ਵੀ ਕਿਉਂ ਨਾ ਸਿਖਿਆ ਜਾਵੇ। ਬਸ ਸਲਾਹ ਬਨਣ ਦੀ ਦੇਰ ਹੀ ਸੀ ਕਿ ਉਹ ਸ਼ੇਰ ਇਸ ਕੰਮ ਦੇ ਸਿਖਣ ਲਈ ਵੀ ਤਿਆਰ ਹੋ ਗਿਆ। ਇਸ ਕੰਮ ਦੇ ਸਿਖਣ ਲਈ ਉਹ ਮਰਦ ਅਮਰੀਕਨ ਹਵਾਈ ਜਹਾਜ਼ਾਂ ਦੀ ਕੰਪਨੀ ਨੀਊਯਾਰਕ ਵਿਚ ਜਾ ਦਾਖਲ ਹੋਏ। ਥੋਹੜੇ ਜਿਹੇ ਚਿਰ ਵਿਚ ਹੀ ਹਵਾਈ ਜਹਾਜ਼ ਚਲਾਉਣਾ, ਮੁਰੰਮਤ ਕਰਨਾ ਤੇ ਬਨਾਉਣਾ ਸਿਖ ਲਿਆ। ਉਹੋ ਹੀ ਕਰਤਾਰ ਸਿੰਘ ਜਿਹੜਾ ਏਥੇ ਪੜ੍ਹਾਈ ਵਿਚ ਵਿਚਲੇ ਜਿਹੇ ਮੇਲ ਦਾ ਸੀ, ਉਥੇ ਬੜਾ ਲਾਇਕ ਸਾਬਤ ਹੋਇਆ। ਲੋਕ ਉਸਦੀ ਲਿਆਕਤ ਤੋਂ ਅਸ਼ ਅਸ਼ ਕਰਦੇ ਸਨ। ਕਈ ਆਖਿਆ ਕਰਦੇ ਸਨ "ਕਰਤਾਰ ਤੂੰ ਸੱਚ ਮੁੱਚ ਹੀ ਅਫਲਾਤੂ ਹੈਂ।"

ਕਾਮਾਗਾਟਾ ਮਾਰੂ ਜਹਾਜ਼ ਜਦ ਅਮਰੀਕਾ ਤੋਂ ਵਾਪਿਸ ਮੋੜ ਦਿਤਾ ਗਿਆ ਸੀ ਤਾਂ ਸਰਦਾਰ ਕਰਤਾਰ ਸਿੰਘ ਹੋਰ ਕਈ ਸਾਥੀਆਂ ਸਮੇਤ ਹਵਾਈ ਜਹਾਜ਼ ਵਿਚ ਚੜ੍ਹ ਕੇ ਕੋਬੇ (ਜਪਾਨ) ਆਏ ਸਨ। ਜਪਾਨ ਆ ਕੇ ਸਬ ਗੱਲ ਬਾਤ ਹੋਈ ਸੀ।

ਹੁਣ ਜੰਗ ਛਿੜ ਪਿਆ ਹੋਇਆ ਸੀ। ਉਹੋ ਹੀ ਜੰਗ ਜਿਹੜਾ ਕਿ ਪੱਛਮੀ ਲੋਕ ਦਸਦੇ ਸਨ ਕਿ ਇਹ ਆਜ਼ਾਦੀ ਦੀ ਖਾਤਰ ਲੜਿਆ ਜਾਣਾ ਹੈ। ਪਰ ਲੰਮੀ ਸੋਚ ਵਾਲਿਆ ਨੂੰ ਪਤਾ ਸੀ ਕਿ ਇਹ ਆਜ਼ਾਦੀ ਤਾ ਲੋਕਾਂ ਨੂੰ ਫਸਾਉਣ ਲਈ ਚੋਗਾ ਹੀ ਹੈ। ਅਸਲ ਵਿਚ ਇਹ ਜੰਗ ਤਾਂ ਸਰਮਾਏਦਾਰ ਆਪਣੇ ਸਵਾਰਥ

ਲਈ, ਆਪਣੇ ਵਪਾਰ ਲਈ ਤੇ ਨਵੀਆਂ ਮੰਡੀਆਂ ਲਭਣ ਲਈ ਲੜ ਰਹੇ ਹਨ। ਹਿੰਦੁਸਤਾਨ ਵੀ ਇਸ ਚੱਗੇ ਵਿਚ ਫਸ ਗਿਆ। ਪਰ ਅਮਰੀਕਨ ਹਿੰਦੀ ਇਨ੍ਹਾਂ ਵਿਚ ਰਹਿਣ ਸਹਿਣ ਕਰ ਕੇ ਇਨ੍ਹਾਂ ਦੀਆਂ ਚਾਲਾਂ ਨੂੰ ਅਤੇ ਇਹਨਾਂ ਦੀ ਚਤੁਰ ਵਿਦਿਆ ਨੂੰ ਸਭ ਬੁਝਦੇ ਸਨ। ਇਹ ਜਾਣਦੇ ਸਨ ਕਿ ਇਸ ਜੰਗ ਦਾ ਨਤੀਜਾ ਆਜ਼ਾਦੀ ਨਹੀਂ ਬਲਕਿ ਅਗੇ ਨਾਲੋਂ ਵੀ ਕਰੜੀ ਗੁਲਾਮੀ ਹੋਵੇਗੀ। ਇਸ ਲਈ ਉਹਨਾਂ ਨੇ ਇਹੋ ਹੀ ਚੰਗਾ ਮੌਕਾ ਸਮਝਿਆ ਕਿ ਹੁਣ ਜਦ ਅੰਗਰੇਜ਼ ਲੜਾਈ ਵਿਚ ਸ਼ਾਮਿਲ ਹਨ ਤਾਂ ਹਿੰਦੁਸਤਾਨ ਨੂੰ ਆਪਣੀ ਆਜ਼ਾਦੀ ਦਾ ਫੈਸਲਾ ਕਰ ਲੈਣਾ ਚਾਹੀਦਾ ਹੈ।

ਇਹ ਆਜ਼ਾਦੀ ਦੀ ਖਾਤਰ ਸੈਂਕੜੇ ਹੀ ਸਿੱਖ, ਹਿੰਦੂ ਅਤੇ ਮੁਸਲਮਾਨ ਹਿੰਦੁਸਤਾਨ ਨੂੰ ਤਿਆਰ ਹੋ ਪਏ। ਉਹਨਾਂ ਨੇ ਆਪਣੇ ਸਾਰੇ ਕੰਮ ਕਾਜ ਵਿਚੇ ਹੀ ਛੱਡ ਦਿਤੇ। ਉਹਨਾਂ ਵਿਚ ਆਜ਼ਾਦੀ ਦਾ ਇਸ਼ਕ ਇਸ ਤਰ੍ਹਾਂ ਠਾਠਾਂ ਮਾਰਦਾ ਸੀ ਕਿ ਉਨ੍ਹਾਂ ਆਜ਼ਾਦੀ ਦੀ ਖਾਤਰ ਕੋਈ ਵੀ ਕੁਰਬਾਨੀ ਕਰ ਦੇਣੀ ਵੱਡੀ ਗੱਲ ਨਾ ਸਮਝੀ। ਸਾਨਫਰਾਂਸਿਸਕੋ, ਵੈਨਕੋਵਰ ਅਤੇ ਸੰਘਾਈ ਤੋਂ ਆਜ਼ਾਦੀ ਦੇ ਪਤੰਗੇ ਜਲੀਆਂ ਪਾਉਂਦੇ, ਉਛਲਦੇ ਕੁੱਦਦੇ ਅਤੇ ਗੀਤ ਆਜ਼ਾਦੀ ਦੇ ਗਾਉਂਦੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਠਿਲ ਪਏ। ਉਹਨਾਂ ਦੀਆਂ ਉਮੰਗਾਂ ਨੂੰ ਕੌਣ ਸ਼ਬਦਾਂ ਵਿਚ ਬਿਆਨ ਕਰ ਸਕਦਾ? ਉਹਨਾਂ ਦੇ ਦਿਲੀ ਵਲਵਲੇ ਕੌਣ ਬੁਝ ਸਕਦਾ ਹੈ? ਉਹਨਾਂ ਦੀਆਂ ਦਿਲੀ ਉਛਾਲੀਆਂ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ?

ਸ਼ਹੀਦ ਕਰਤਾਰ ਸਿੰਘ ਜਿਹੜੇ ਕਿ ਇਸ ਲਹਿਰ ਦੇ ਆਗੂਆਂ ਵਿਚੋਂ ਸਨ ਭਲਾ ਉਹ ਕਿਵੇਂ ਪਿਛੇ ਰਹਿ ਸਕਦੇ ਸਨ? ਉਹਨਾਂ ਨੇ 'ਪਿੰਡਾ ਅਗਾਹ ਤੇ ਪੁਤਾ ਪਿਛਾਂਹ'' ਵਾਲੀ ਕਹਾਵਤ ਤੇ ਅਮਲ ਕਰਨਾ ਨਹੀਂ ਸਿਖਿਆ ਸੀ। ਉਹ ਤਾਂ ਸਮਾਂ ਲਭਦੇ ਸਨ ਅਤੇ ਉਹ ਵੇਲਾ ਉਡੀਕਦੇ ਸਨ ਜਦੋਂ ਕਿ ਉਹ ਆਜ਼ਾਦੀ ਖਾਤਰ ਆਪਣਾ ਸੀਸ ਭੇਟਾ ਕਰਨ। ਉਹਨਾਂ ਨੂੰ ਇਹ ਸੁੰਦਰ ਵੇਲਾ ਹੱਥ ਲੱਗ ਗਿਆ। ਇਹ ਸੁੰਦਰ ਵੇਲਾ ਲਿਆਉਣ ਵਿਚ ਉਸਦਾ ਸਗੋਂ ਕਿਸੇ ਨਾਲੋਂ ਕੋਈ ਘੱਟ ਹੱਥ ਨਹੀਂ ਸੀ। ਕਰਤਾਰ ਸਿੰਘ ਨਪੌਨ ਮਾਰੂ ਜਹਾਜ਼ ਵਿਚ ਸਵਾਰ ਹੋ ਗਿਆ ਤੇ ਦੇਸ਼ ਨੂੰ ਜਾਬਰਾਂ ਦੇ ਜੂਲੇ ਤੋਂ ਆਜ਼ਾਦ ਕਰਾਉਣ ਲਈ ਚਾਲੇ ਪਾ ਦਿਤੇ।

ਇਹ ਹੁਣ ਖੁਲ੍ਹਾ ਹੋਇਆ ਭੇਦ ਹੈ ਕਿ ਇਹ ਪੁਰਸ਼ ਜਿਹੜੇ ਅਮਰੀਕਾ

ਤੋਂ ਲੱਖਾਂ ਰੁਪਏ ਪੁਟ ਕੇ ਆਏ ਸਨ ਵਿਹਲੇ ਬਹਿਣ ਨਹੀਂ ਆਏ ਸਨ। ਉਹਨਾਂ ਦੇ ਆਉਣ ਦਾ ਸਪਸ਼ਟ ਭਾਵ ਇਹ ਸੀ ਕਿ ਜਿਦਾਂ ਕਿਦਾਂ ਵੀ ਬਣ ਸਕੇ ਅੰਗਰੇਜ਼ੀ ਰਾਜ ਨੂੰ ਹਿੰਦੁਸਤਾਨ ਵਿਚੋਂ ਕਢਿਆ ਜਾਵੇ ਤੇ ਉਸ ਦੀ ਥਾਂ ਤੇ ਸੁਦੇਸ਼ੀ ਕਿਰਤੀ ਰਾਜ ਸਥਾਪਤ ਕੀਤਾ ਜਾਵੇ। ਇਸ ਟੀਚੇ ਤੇ ਪਹੁੰਚਣ ਲਈ ਉਹਨਾਂ ਨੇ ਹੇਠ ਲਿਖਿਆ ਪਰੋਗਰਾਮ ਬਣਾਇਆ ਸੀ :—

(ੳ) ਇਕ ਅਖਬਾਰ ਕਢਿਆ ਜਾਵੇ ਜਿਹੜਾ ਇਥੇ ਹਿੰਦੁਸਤਾਨ ਵਿਚ **'ਗ਼ਦਰ'** ਅਖਬਾਰ ਵਾਂਗੂ ਠਲੀਆਂ ਠਲੀਆਂ ਸੁਣਾਵੇ। ਅਤੇ ਜਿਸਦਾ ਆਸ਼ਾ ਹਿੰਦੁਸਤਾਨ ਵਿਚ ਪੂਰਨ ਸਵਤੰਤਰਤਾ ਕਾਇਮ ਕਰਨਾ ਹੋਵੇ।

(ਅ) ਹਰ ਤਰ੍ਹਾਂ ਖੁਲ੍ਹੇ ਜਲਸੇ ਕਰ ਕੇ ਅੰਗਰੇਜ਼ੀ ਸਰਕਾਰ ਦੇ ਵਿਰੁਧ ਨਫਰਤ ਫੈਲਾਈ ਜਾਵੇ, ਅਤੇ ਇਤਨੀ ਐਜ਼ੀਟੇਸ਼ਨ ਕੀਤੀ ਜਾਵੇ ਕਿ ਆਮ ਲੋਕ ਸਰਕਾਰ ਨੂੰ ਕੱਢਣ ਤੇ ਤੁਲ ਜਾਣ।

(ੲ) ਫੌਜ਼ਾਂ ਦੇ ਹਿੰਦੁਸਤਾਨ ਵਿਚੋਂ ਬਾਹਰ ਘਲੇ ਜਾਣ ਵਿਰੁਧ ਵੱਧ ਤੋਂ ਵੱਧ ਐਜ਼ੀਟੇਸ਼ਨ ਕੀਤੀ ਜਾਵੇ ਅਤੇ ਜਿੰਨਾ ਚਿਰ ਤਕ ਸਾਨੂੰ ਪੂਰਨ ਸਵਰਾਜ ਨਾ ਮਿਲ ਜਾਵੇ, ਇਹ ਐਜ਼ੀਟੇਸ਼ਨ ਬੰਦ ਨਾ ਕੀਤੀ ਜਾਵੇ।

(ਸ) ਭਾਰਤੀ ਨੌਜਵਾਨਾਂ ਵਿਚ ਦੇਸ਼ ਭਗਤੀ ਦੀ ਲਗਨ ਪੈਦਾ ਕੀਤੀ ਜਾਵੇ ਅਤੇ ਉਹਨਾਂ ਨੂੰ ਮੁਲਕ ਤੇ ਕੌਮ ਦੀ ਸੇਵਾ ਵਲ ਮੋੜਿਆ ਜਾਵੇ।

(ਹ) ਪੰਫਲੇਟ ਅਤੇ ਛੋਟੇ ਛੋਟੇ ਇਸ਼ਤਿਹਾਰ ਕੱਢ ਕੇ ਲੋਕਾਂ ਨੂੰ ਵਿਦੇਸ਼ੀ ਸਰਕਾਰ ਦੇ ਪਾਜ ਖੋਲ੍ਹ ਖੋਲ੍ਹ ਤੇ ਦਸੇ ਜਾਣ ਅਤੇ ਲੋਕਾਂ ਨੂੰ ਸਰਕਾਰ ਦੇ ਵਿਰੁਧ ਕੀਤੀ ਜਾਵੇ।

ਇਹ ਸਚ ਹੈ ਕਿ ਉਹਨਾਂ ਨੇ ਫੰਡ ਇਕਠੇ ਕਰਨ ਲਈ ਕਿਤੇ ਕਿਤੇ ਡਾਕੇ ਵੀ ਮਾਰੇ ਸਨ। ਡਾਕੇ ਮਾਰਨੇ ਗਦਰ ਪਾਰਟੀ ਦਾ ਫੈਸਲਾ ਨਹੀਂ ਸੀ। ਗਦਰ ਪਾਰਟੀ ਦਾ ਫੈਸਲਾ ਸੀ :—

"ਪੈਸਾ ਲੁੱਟ ਫਰੰਗੀ ਦਾ, ਕੰਮ ਕਰਨਾ,
ਸਿੱਧੀ ਗੱਲ ਹੈ ਕਾਰ ਵਿਹਾਰ ਵਾਲੀ।"

(ਗਦਰ ਦੀ ਗੂੰਜ)

ਜਦੋਂ ਰੁਪਏ ਦੀ ਜ਼ਿਆਦਾ ਲੋੜ ਪਈ ਤਾਂ ਰਾਸ ਬਿਹਾਰੀ ਹੋਰਾਂ ਨੇ

ਨੌਜਵਾਨਾਂ ਨੂੰ ਪਰੇਰਿਆ ਕਿ ਦੇਸ਼ ਦੇ ਕੰਮ ਵਾਸਤੇ ਦੇਸੀ ਸਾਹੂਕਾਰਾਂ ਉਤੇ ਵੀ ਡਾਕੇ ਮਾਰਨਾ ਪਾਪ ਨਹੀਂ। ਜਿਸ ਦਿਨ ਲੌਹੂਵਾਲ ਵਿਚ ਇਸ ਵਿਚਾਰ ਉਤੇ ਮੀਟਿੰਗ ਹੋਈ ਤਾਂ ਭਾਈ ਨਿਧਾਨ ਸਿੰਘ ਚੁੱਘਾ ਨੇ ਡਾਕੇ ਮਾਰਨ ਦਾ ਵਿਰੋਧ ਕੀਤਾ। ਪਰ ਕਿਉਂਕਿ ਰਾਸ ਬਿਹਾਰੀ ਹੋਰਾਂ ਦੀ ਗੱਲ ਨੌਜਵਾਨਾਂ ਦੇ ਦਿਲ ਉਤੇ ਅਸਰ ਕਰ ਗਈ ਸੀ ਇਸ ਲਈ ਡਾਕੇ ਮਾਰਨ ਦਾ ਫੈਸਲਾ ਕੀਤਾ ਗਿਆ। ਕਈ ਲੋਕੀਂ ਉਹਨਾਂ ਦੇ ਇਸ ਡਾਕੇ ਮਾਰਨ ਦੇ ਕੰਮ ਨੂੰ ਬੁਰਾ ਸਮਝਦੇ ਹਨ ਅਤੇ ਆਖਦੇ ਹਨ ਕਿ ਉਹਨਾਂ ਨੂੰ ਆਜ਼ਾਦੀ ਦੇ ਇਸ ਪਵਿੱਤਰ ਕੰਮ ਵਿਚ ਡਾਕੇ ਨਹੀਂ ਮਾਰਨੇ ਚਾਹੀਦੇ ਸਨ। ਪਰ ਸਾਨੂੰ ਉਹਨਾਂ ਦੇ ਮਨ ਦੀ ਅਵਸਥਾ ਨੂੰ ਵਿਚਾਰਨਾ ਚਾਹੀਦਾ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਉਹ ਵਿਦੇਸ਼ੀ ਸਰਕਾਰ ਦੇ ਹੱਥੋਂ ਕਿੰਨੇ ਤੰਗ ਸਨ। ਜਿਨ੍ਹਾਂ ਦੇਸ਼-ਭਗਤਾਂ ਨੇ ਲੱਖਾਂ ਰੁਪਿਆਂ ਦੀ ਜਾਇਦਾਦ ਪਾਰਟੀ ਅਤੇ ਦੇਸ਼ ਲਈ ਕੁਰਬਾਨ ਕਰ ਦਿਤੀ ਸੀ, ਉਹ ਦੇਸ਼ ਭਗਤ ਆਪਣੇ ਜ਼ਾਤੀ ਫਾਇਦੇ ਲਈ ਡਾਕੇ ਨਹੀਂ ਸਨ ਮਾਰਦੇ। ਜਿਹੜੇ ਜ਼ੁਲਮ ਅੰਗਰੇਜ਼ੀ ਸਰਕਾਰ ਨੇ ਹਿੰਦੁਸ-ਤਾਨੀਆਂ ਉਤੇ ਕੀਤੇ ਸਨ, ਉਹਨਾਂ ਜ਼ੁਲਮਾਂ ਨੇ ਦੇਸ਼ ਭਗਤਾਂ ਦੇ ਦਿਲ ਸਰਕਾਰ ਵਿਰੁਧ ਇਤਨੇ ਕਰੜੇ ਕਰ ਦਿਤੇ ਸਨ ਕਿ ਉਹ ਸਰਕਾਰ ਨੂੰ ਕੱਢਣ ਲਈ ਹਰ ਇਕ ਹਥਿਆਰ ਵਰਤਣ ਲਈ ਤੁਲੇ ਹੋਏ ਸਨ।

ਉਸ ਵੇਲੇ ਅੰਗਰੇਜ਼ ਸਰਕਾਰ ਜਿਦੇ ਚੜ੍ਹੀ ਹੋਈ ਸੀ ਕਿਉਂਕਿ ਇਹਨਾਂ ਆਜ਼ਾਦੀ ਪਰੇਮੀਆਂ ਨੇ ਸਰਕਾਰ ਨੂੰ ਵਖਤ ਪਾਇਆ ਹੋਇਆ ਸੀ। ਸਰਕਾਰ ਨੂੰ ਉਸ ਵੇਲੇ ਆਪਣੀ ਹੋਂਦ ਦਾ ਵੀ ਫ਼ਿਕਰ ਪਿਆ ਹੋਇਆ ਸੀ। ਇਸ ਲਈ ਉਸ ਵੇਲੇ ਦੇਸ਼-ਭਗਤ ਅੰਧਾ-ਧੁੰਦ ਫਾਹੇ ਲਾਏ ਗਏ। ਭਲਾ ਸਪੈਸ਼ਲ ਕਮੀਸ਼ਨਾਂ ਤੋਂ ਇਨਸਾਫ ਦੀ ਕੀ ਆਸ ਹੋ ਸਕਦੀ ਹੈ? ਇਹ ਤਾਂ 'ਝੱਟ ਰੋਟੀਆਂ ਪਟੱਕ ਦਾਲ' ਕਰਕੇ ਕੰਮ ਸਾਰ ਦਿੰਦੇ ਹਨ। ਹੋਰ 'ਅੱਲਾ ਅੱਲਾ ਤੇ ਖੈਰ ਸੱਲਾ'।

ਖੈਰ! ਸ਼ਹੀਦ ਕਰਤਾਰ ਜੀ ਠੀਕ ਠਾਕ ਪੰਜਾਬ ਪਹੁੰਚ ਗਏ। ਉਸ ਵੇਲੇ ਪੰਜਾਬ ਪਹੁੰਚਣਾ ਕੋਈ 'ਖਾਲਾ ਜੀ ਦਾ ਘਰ' ਨਹੀਂ ਸੀ। ਅੰਗਰੇਜ਼ ਸਰਕਾਰ ਨੇ ਉਰਲ ਪੁਰਲ ਕਈ ਕਾਨੂੰਨ ਬਣਾਏ ਹੋਏ ਸਨ। ਜਿਹਨਾਂ ਕਾਨੂੰਨਾਂ ਨਾਲ ਛੂ ਮੰਤਰ ਆਖ ਕੇ ਕਲਕਤੇ ਆਦਿ ਬੰਦਰਗਾਹਾਂ ਤੇ ਹੀ ਕੌਮੀ ਪ੍ਰਵਾਨਿਆਂ ਨੂੰ ਬੋਚ ਲਿਆ ਜਾਂਦਾ ਸੀ। ਉਥੋਂ ਸਿੱਧੇ ਵੱਡੇ ਘਰ (ਜੇਲ੍ਹ) ਭੇਜ ਦਿਤਾ ਜਾਂਦਾ ਸੀ।

ਸ਼ੇਰ ਦਿਲ ਕਰਤਾਰ ਸਿੰਘ ਨੂੰ ਭਲਾ ਚੈਨ ਕਿਥੇ ਸੀ। ਉਹਨਾਂ ਲੋਕਾਂ ਨੂੰ ਜਿਨ੍ਹਾਂ ਨੂੰ ਆਜ਼ਾਦੀ ਦਾ ਇਸ਼ਕ ਹੁੰਦਾ ਹੈ। ਭਲਾ ਚੈਨ ਕਿਥੇ ਹੁੰਦਾ ਹੈ। ਉਹਨਾਂ ਦਾ ਰੋਗ ਜਿਉਂ ਜਿਉਂ ਦਵਾ ਕਰੋ ਵਧਦਾ ਹੀ ਜਾਂਦਾ ਹੈ। ਉਸ ਨੇ ਆਉਂਦੇ ਹੀ ਹਫੜਾ ਦਫੜੀ ਪਾ ਦਿਤੀ।

ਉਸ ਨੇ ਦੋ ਬੜੇ ਜ਼ਬਰਜਸਤ ਬਿਆਨ ਅਦਾਲਤ ਵਿਚ ਦਿੱਤੇ। ਉਹਨਾਂ ਵਿਚ ਉਸ ਨੇ ਬੜੀ ਬਹਾਦਰੀ ਅਤੇ ਦਲੇਰੀ ਨਾਲ ਮੰਨਿਆ ਸੀ। ਕਰਤਾਰ ਸਿੰਘ ਸੂਰਬੀਰ ਸੀ ਅਤੇ ਉਹ ਕਾਇਰਾਂ ਦੀ ਮੌਤ ਮਰਨਾ ਨਹੀਂ ਜਾਣਦਾ ਸੀ। ਉਹ ਦਸਦਾ ਹੈ :—

"ਮੈਂ ਹਿੰਦੁਸਤਾਨ ਵਿਚ ਇਸ ਕੰਮ ਤੇ ਲਾਇਆ ਗਿਆ ਸਾਂ ਕਿ ਮੈਂ ਇਕ ਆਸ਼ਰਮ ਦੀ ਬੁਨਿਆਦ ਰਖਾਂ, ਜਿਸ ਦਾ ਮੰਤਵ ਯੁਗਾਂਤਰ ਆਸ਼ਰਮ ਵਾਲਾ ਹੀ ਹੋਵੇ ਅਤੇ ਜੇ ਲੋੜ ਪਵੇ ਤਾਂ ਸਾਹਿਤ ਵੰਡ ਕੇ ਵੀ ਪਰਚਾਰ ਕੀਤਾ ਜਾਵੇ। ਮੈਂ ਕਪੂਰਥਲੇ ਗਿਆ ਸੀ। ਮੇਰੇ ਨਾਲ ਸ੍ਰੀ ਵਿਸ਼ਨੂੰ ਗਣੇਸ਼ ਪਿੰਗਲੇ, ਅਮਰ ਸਿੰਘ ਅਤੇ ਪਰਮਾ ਨੰਦ (ਦੂਜਾ) ਵੀ ਸਨ। ਉਥੇ ਰਾਮ ਸਰਨ ਦਾਸ ਨਾਲ ਗਲਬਾਤ ਹੋਈ ਸੀ। ਉਸ ਨੇ ਆਖਿਆ ਸੀ ਕਿ ਉਹ ਅਖਬਾਰ ਦੀ ਸਕੀਮ ਵਿਚ ਹਿੱਸਾ ਲਵੇ ਅਤੇ ਕੁਝ ਸਹਾਇਤਾ ਕਰੇ। ਪਰ ਉਸ ਨੇ ਇਨਕਾਰ ਕਰ ਦਿੱਤਾ ਸੀ। ਮੈਂ, ਪਿੰਗਲੇ ਅਤੇ ਪਰਮਾਨੰਦ (ਦੂਜਾ) ਸੰਤ ਗੁਲਾਬ ਸਿੰਘ ਦੀ ਧਰਮਸ਼ਾਲਾ ਵਿਚ ਗਏ ਸੀ। ਉਥੇ ਸਾਡੇ ਜਾਣ ਦਾ ਭਾਵ ਇਹ ਸੀ ਕਿ ਇਕ ਅਖਬਾਰ ਕੱਢਣ ਤੇ ਵਿਚਾਰ ਕੀਤੀ ਜਾਵੇ। ਜਨਵਰੀ ਵਿਚ ਮੈਂ ਰਾਸ ਬਿਹਾਰੀ ਬੋਸ ਨੂੰ ਵੀ ਮਿਲਿਆ ਸੀ ਤੇ ਮੇਰਾ ਵਿਸ਼ਨੂੰ ਗਣੇਸ਼ ਪਿੰਗਲੇ ਨੂੰ ਉਸ ਨਾਲ ਮੇਲ ਮਿਲਾਪ ਕਰਾਇਆ ਸੀ। ਉਸ ਨਾਲ ਮਿਲਣ ਦਾ ਕਾਰਨ ਇਹ ਸੀ ਕਿ ਅਸੀਂ ਇਕ ਅਖਬਾਰ ਬੰਗਾਲੀ ਬੋਲੀ ਵਿਚ ਕੱਢਣਾ ਚਾਹੁੰਦੇ ਸਾਂ। ਮੈਂ ਸਾਹਨੇਵਾਲ ਅਤੇ ਮਨਸੂਰਾਂ ਵਾਲੇ ਡਾਕੇ ਵਿਚ ਵੀ ਹਿੱਸਾ ਲਿਆ ਸੀ। ਝੰਡੇ ਬਣਾਉਣ ਲਈ ਕਪੜਾ ਵੀ ਮੁਲ ਲਿਆ ਸੀ। ਕਿਉਂਕਿ ਝੰਡਾ ਯੁਗੰਤਰ ਆਸ਼ਰਮ ਦਾ ਨਿਸ਼ਾਨ ਸੀ ਅਤੇ ਇਸ ਦੇ ਅਰਥ "ਸੁਤੰਤਰਤਾ, ਭਰਾਤਾਪਣ ਤੇ ਸਮਾਨਤਾ" ਦੇ ਸਨ। ਮੈਂ ਚੱਕ ਨੰਬਰ ਪੰਜ ਵਿਚ ਹੀ ਜਗਤ ਸਿੰਘ ਤੇ ਹਰਨਾਮ ਸਿੰਘ ਟੁੰਡੇ ਨਾਲ ਫੜਿਆ ਗਿਆ ਸੀ। ਮੈਂ ਭਾਈ ਪਰਮਾਨੰਦ ਨੂੰ ਪਹਿਲਾਂ ਕਦੇ ਨਹੀਂ ਵੇਖਿਆ ਸੀ। ਮੈਂ ਪਿਰਥੀ ਸਿੰਘ ਅਤੇ ਜਗਤ ਰਾਮ ਨੂੰ ਲਾਡੋਵਾਲ ਮਿਲਿਆ ਸੀ। ਇਹ ਮਿਲਨਾ ਸਿਰਫ ਅਖਬਾਰ

ਦੇ ਬਾਰੇ ਵਿਚ ਹੀ ਸੀ। ਮੈਂ ਸਿਪਾਹੀ ਨਾਲ ਵੀ ਗੱਲਾਂ ਕੀਤੀਆਂ ਸਨ ਕਿ ਸਰਕਾਰ ਸਾਡੇ ਨਾਲ ਜ਼ੁਲਮ ਕਰ ਰਹੀ ਹੈ। ਮੇਰਾ ਸੰਬੰਧ ਗਦਰ ਪਾਰਟੀ ਨਾਲ ਸੀ ਅਤੇ ਮੈਂ ਹਰਦਿਆਲ ਨੂੰ ਵੀ ਜਾਣਦਾ ਸੀ। ਮੈਂ ਜਿਹੜੇ ਭਾਸ਼ਨ ਕੀਤੇ ਸਨ, ਉਹ ਅਮਰੀਕਾ ਵਿਚ ਬਾਗੀ ਖਿਆਲ ਨਹੀਂ ਕੀਤੇ ਜਾ ਸਕਦੇ।"

ਉਤਲੀਆਂ ਸੱਚੀਆਂ ਸੱਚੀਆਂ ਗੱਲਾਂ ਤੋਂ ਜਾਣਿਆ ਜਾ ਸਕਦਾ ਹੈ, ਕਿ ਕਰਤਾਰ ਸਿੰਘ ਵਿਚ ਕਿਤਨਾ ਦਿਲ ਸੀ। ਡਰ ਤੇ ਭੈ ਤਾਂ ਉਸ ਦੇ ਲਾਗੇ ਵੀ ਨਹੀਂ ਫੜਕਦਾ ਸੀ। ਮੌਤ ਤੋਂ ਘਬਰਾਉਣਾ ਤਾਂ ਉਸ ਨੇ ਸਿਖਿਆ ਵੀ ਨਹੀਂ ਸੀ। ਜੋ ਕੀਤਾ ਸੀ ਉਸਨੇ ਸੱਚ ਸੱਚ ਬਿਆਨ ਦੇ ਦਿਤਾ। ਇਹ ਬਿਆਨ ਇਸ ਲਈ ਨਹੀਂ ਸੀ ਦਿੱਤਾ, ਕਿ ਉਸਦੀ ਰਿਹਾਈ ਹੋ ਜਾਵੇ, ਜਾਂ ਉਸ ਨੂੰ ਸਜ਼ਾ ਵਿਚ ਕੋਈ ਰਿਆਇਤ ਮਿਲ ਜਾਵੇ। ਸਗੋਂ ਇਸ ਲਈ ਦਿਤਾ ਸੀ, ਕਿ ਸੰਸਾਰ ਤੇ ਸੱਚ ਸੱਚ ਪਰਗਟ ਹੋ ਜਾਏ ਅਤੇ ਦੁਨੀਆਂ ਅੰਧੇਰੇ ਵਿਚ ਨਾ ਰਹੇ।

ਮੈਜਿਸਟਰੇਟ ਉਸ ਦੇ ਬਿਆਨ ਦੇ ਬਾਰੇ ਵਿਚ ਲਾਹੌਰ ਸ਼ਾਜ਼ਿਜ਼ ਕੇਸ ਵਿਚ ਲਿਖਦੇ ਹਨ, "ਇਸ ਹਾਲ ਤੋਂ ਜਾਣਿਆ ਜਾ ਸਕਦਾ ਹੈ ਕਿ ਸਰਕਾਰੀ ਗਵਾਹਾਂ ਦੀ ਗਵਾਹੀ ਦੀ ਸਚਾਈ ਨੂੰ ਉਸ ਦਾ ਬਿਆਨ ਹੀ ਕਿੰਨਾਂ ਸਾਬਿਤ ਕਰਦਾ ਹੈ। ਉਸ ਨੇ ਸਫਾਈ ਦੇ ਗਵਾਹ ਕੋਈ ਨਹੀਂ ਪੇਸ਼ ਕੀਤੇ ਹਨ। ਅਤੇ ਨਾ ਹੀ ਸਾਰੇ ਮੁਕਦਮੇ ਵਿਚ ਉਸ ਨੇ ਆਪਣੇ ਲਈ ਕੋਈ ਬਹਿਸ ਹੀ ਕੀਤੀ ਹੈ। ਉਸ ਨੇ ਉਸ ਵਕੀਲ ਨੂੰ ਵੀ ਜਿਹੜਾ ਕਿ ਉਸ ਲਈ ਪੇਸ਼ ਕੀਤਾ ਗਿਆ ਸੀ, ਆਪਣੇ ਲਈ ਬਹਿਸ ਕਰਨ ਦੀ ਆਗਿਆ ਨਹੀਂ ਦਿੱਤੀ। ਸਿਰਫ ਹੁਣ ਏਨਾ ਹੀ ਦਸਣਾ ਬਾਕੀ ਹੈ ਕਿ ਮੁਜ਼ਰਮ ਦਾ ਜੁਰਮ ਬਿਲਕੁਲ ਸਾਬਿਤ ਹੋ ਗਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਨੌਜਵਾਨ ਹੈ। ਪਰ ਉਹ ਸਾਰੇ ਬਾਗੀਆਂ ਨਾਲੋਂ ਭੈੜਾ ਬਾਗੀ ਹੈ ਅਤੇ ਆਪਣੇ ਕੰਮ ਤੇ ਬੜਾ ਫਖਰ ਕਰਦਾ ਹੈ। ਇਸ ਤੇ ਕੋਈ ਰਹਿਮ ਨਹੀਂ ਕੀਤਾ ਜਾਣਾ ਚਾਹੀਦਾ।"

ਮੈਜਿਸਟਰੇਟ ਦੇ ਇਹਨਾਂ ਲਫਜ਼ਾਂ ਤੋਂ ਸਾਫ ਸਿਧ ਹੁੰਦਾ ਹੈ ਕਿ ਮਜਿਸਟਰੇਟ ਇਸ ਨੂੰ ਬੜਾ ਹੀ ਖਤਰਨਾਕ ਸਮਝਦੇ ਸਨ ਅਤੇ ਜਿਵੇਂ ਕਿਵੇਂ ਇਸ ਨੂੰ ਰਸਤਿਉਂ ਲਾਂਭੇ ਕਰਨਾ ਚਾਹੁੰਦੇ ਸਨ। ਤਦੇ ਤਾਂ ਉਹਨਾਂ ਨੇ ਉਸਦੀ ਨੌਜਵਾਨ ਉਮਰ ਦਾ ਵੀ ਕੋਈ ਖਿਆਲ ਨਾਂ ਕੀਤਾ ਅਤੇ ਉਸਨੂੰ ਫਾਹੇ ਟੰਗਣ ਦੀ

ਹੀ ਕੀਤੀ।

ਜੱਜਾਂ ਨੇ ਉਸਦੀ ਉਮਰ ਦੀ ਬਾਬਤ ਲਿਖਿਆ ਹੈ, "ਦੋਸ਼ੀ ਨੇ ਆਪਣੀ ਉਮਰ ਸਾਢੇ 18 ਸਾਲ ਦਸੀ ਹੈ। ਪਰ ਉਹ ਇਸ ਤੋਂ ਵੱਡਾ ਹੈ, ਅਤੇ ਵੀਹ ਸਾਲਾਂ ਤੋਂ ਵਧੀਕ ਉਮਰ ਦਾ ਜਾਪਦਾ ਹੈ। ਭਾਵੇਂ ਉਹ ਛੋਟੀ ਉਮਰ ਦਾ ਹੀ ਹੈ, ਪਰ 61 ਦੋਸ਼ੀਆਂ ਵਿਚੋਂ ਇਹ ਇਕ ਬੜਾ ਮਸ਼ਹੂਰ ਦੋਸ਼ੀ ਹੈ। ਇਸ ਨੇ ਸਾਰਿਆਂ ਨਾਲੋਂ ਹੀ ਵਧੀਕ ਹਿੱਸਾ ਸਾਜ਼ਿਸ਼ ਵਿਚ ਲਿਆ ਹੈ। ਸਾਜ਼ਿਸ਼ ਦਾ ਕੋਈ ਹਿੱਸਾ ਨਹੀਂ ਹੈ ਜਿਸ ਵਿਚ ਇਸ ਨੇ ਕੋਈ ਨਾ ਕੋਈ ਪਾਰਟ ਅਦਾ ਨਹੀਂ ਕੀਤਾ ਹੈ ਅਤੇ ਅਮਰੀਕਾ ਤੋਂ ਜਹਾਜ਼ ਦੇ ਸਫਰ ਅਤੇ ਹਿੰਦੁਸਤਾਨ ਵਿਚ ਸਾਰੇ ਥਾਈਂ ਹੀ ਇਹ ਵਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ ਹੈ।"

ਕਰਤਾਰ ਸਿੰਘ ਤੇ ਸਾਰੇ ਤੀਹ ਗਵਾਹ ਭੁਗਤਾਏ ਗਏ ਸਨ। ਜਿਨ੍ਹਾਂ ਵਿਚੋਂ 6 ਗਵਾਹ ਤਾਂ ਇਹਨਾ ਵਿਚੋਂ ਹੀ ਸਰਕਾਰੀ ਗਵਾਹ ਬਣ ਗਏ ਸਨ। ਜਿਨ੍ਹਾਂ ਨੇ ਰੱਜ ਰੱਜ ਕੇ ਇਸ ਦੇ ਬਰਖਲਾਫ ਗਵਾਹੀਆਂ ਦਿਤੀਆਂ ਸਨ।

ਜੱਜਾਂ ਨੇ ਸਜ਼ਾ ਦਾ ਹੁਕਮ ਸੁਣਾਂਦੇ ਹੋਏ ਲਿਖਿਆ ਹੈ :—

**"ਉਪਰੋਕਤ ਗਵਾਹੀਆਂ ਦਾ ਖ਼ਿਆਲ ਕਰਕੇ ਅਸੀਂ ਦੋਸ਼ੀ ਨੂੰ ਹੇਠ ਲਿਖਿਆਂ ਦਫ਼ਾਵਾਂ ਥੱਲੇ ਸਜ਼ਾ ਦਿੰਦੇ ਹਾਂ :—**

**ਦਫ਼ਾ 121 (ਜੰਗ ਕਰਨ ਲਈ ਮਦਦ ਕਰਨਾ) 121 ੲੇ, 122, 124 ੲੇ, 395, 396 397, 398, 131 ਅਤੇ 132 ਤਾਜੀਰਾਤ ਹਿੰਦ। ਅਸੀਂ ਇਸ ਨੂੰ ਸਜ਼ਾ ਦਿੰਦੇ ਹਾਂ ਕਿ ਇਸ ਨੂੰ ਉਨਾਂ ਚਿਰ ਫਾਹੇ ਟੰਗਿਆ ਜਾਵੇ ਜਦ ਤਕ ਕਿ ਉਹ ਮਰ ਨਾ ਜਾਵੇ। ਅਸੀਂ ਹੁਕਮ ਦਿਦੇ ਹਾਂ ਕਿ ਉਸਦੀ ਉਹ ਜਾਇਦਾਦ ਜਿਹੜੀ ਕਿ ਜ਼ਬਤ ਹੋ ਸਕਦੀ ਹੈ ਸਰਕਾਰ ਲਈ ਜ਼ਬਤ ਕੀਤੀ ਜਾਵੇ।"**

ਕਰਤਾਰ ਸਿੰਘ ! ਆਪਣੇ ਮਾਪਿਆਂ ਦਾ ਪਿਆਰਾ ਅਤੇ ਕੌਮ ਦਾ ਦੁਲਾਰਾ ਕਰਤਾਰ ਸਿੰਘ ! ਫਾਹੇ ਟੰਗਿਆ ਗਿਆ ਅਤੇ ਦੇਸ਼ ਦੀ ਅਜ਼ਾਦੀ ਦਾ ਬੀ ਖਿਲਾਰ ਗਿਆ। ਕਰਤਾਰ ਸਿੰਘ ਨੇ ਦੇਸ਼ ਪਿਆਰ ਦੇ ਗੀਤ ਗਾਉਂਦਿਆਂ ਫਾਂਸੀ ਦਾ ਰੱਸਾ ਚੁੰਮ ਕੇ ਆਪਣੇ ਗਲ ਵਿਚ ਪਾਇਆ। ਫਾਂਸੀ ਲਗਣ ਤੋਂ ਕੁਝ ਦਿਨ ਪਹਿਲਾਂ ਉਨ੍ਹਾਂ ਇਕ ਕਵਿਤਾ ਲਿਖੀ ਜਿਸ ਨੂੰ ਛਾਪ ਕੇ ਆਮ ਲੋਕਾਂ ਵਿਚ ਵੰਡਿਆ ਗਿਆ ਜਿਸ

ਦਾ ਸਿਰਲੇਖ ਸੀ :—

## ਭਾਰਤ ਵਾਸੀਆਂ ਨੂੰ ਅੰਤਮ ਸੰਦੇਸ਼

ਹਿਦ ਦਾਸੀਓ ਰੱਖਣਾ ਯਾਦ ਸਾਨੂੰ,
ਕਿਤੇ ਦਿਲਾਂ ਤੋਂ ਨਾ ਭੁਲਾ ਜਾਣਾ।
ਖਾਤਰ ਵਤਨ ਦੀ ਲਗੇ ਹਾਂ ਚੜ੍ਹਨ ਫਾਂਸੀ,
ਸਾਨੂੰ ਦੇਖ ਕੇ ਨਹੀਂ ਘਬਰਾ ਜਾਣਾ।
ਸਾਡੀ ਮੌਤ ਨੇ ਵਤਨ ਦੇ ਵਾਸੀਆਂ ਦੇ,
ਦਿਲੀਂ ਵਤਨ ਦਾ ਇਸ਼ਕ ਜਗਾ ਜਾਣਾ।
ਦੇਸ਼ ਵਾਸੀਓ ਚਮਕਣਾ ਚੰਦ ਵਾਂਗੂੰ,
ਕਿਤੇ ਬੱਦਲਾਂ ਹੇਠ ਨਾ ਆ ਜਾਣਾ।
ਕਰਕੇ ਦੇਸ਼ ਦੇ ਨਾਲ ਧਰੋਹ ਯਾਰੋ,
ਦਾਗ ਕੌਮ ਦੇ ਮੱਥੇ ਨਾ ਲਾ ਜਾਣਾ।
ਮੂਲਾ ਸਿੰਘ, ਕਿਰਪਾਲ, ਨਵਾਬ ਵਾਂਗੂੰ,
ਅਮਰ ਸਿੰਘ ਨਾ ਕਿਸੇ ਕਹਾ ਜਾਣਾ।
ਜੇਲ੍ਹਾਂ ਹੈਨ ਕਾਲਜ ਵਰਤਨ ਸੇਵਕਾਂ ਦੇ,
ਦਾਖਲ ਹੋਇ ਕੇ ਡਿਗਰੀਆਂ ਪਾ ਜਾਣਾ।
ਹੁੰਦੇ ਫੇਲ੍ਹ ਬਹੁਤੇ ਅਤੇ ਪਾਸ ਥੋਹੜੇ,
ਵਤਨ ਵਾਸੀਓ ਦਿਲ ਨਾ ਢਾਹ ਜਾਣਾ।
ਪਿਆਰੇ ਵੀਰਨੋਂ ਚਲੇ ਹਾਂ ਅਸੀਂ ਜਿਥੇ,
ਏਸੇ ਰਸਤਿਆਂ ਤੁਸੀਂ ਵੀ ਆ ਜਾਣਾ।

ਕਰਤਾਰ ਸਿੰਘ ਦੀ ਬਾਬਤ ਇਹ ਗੱਲ ਬੜੀ ਮਸ਼ਹੂਰ ਹੈ ਕਿ ਜੱਜਾਂ ਨੇ ਉਸ ਨੂੰ ਆਖਿਆ "ਕਰਤਾਰ ਸਿੰਘ ਤੂੰ ਅਜੇ ਬੱਚਾ ਹੈਂ। ਤੂੰ ਏਹੋ ਜਿਹੇ ਕਰੜੇ ਬਿਆਨ ਨਾ ਦੇਹ। ਅਜੇ ਸੰਸਾਰ ਦਾ ਕੁਝ ਵੇਖ ਚਾਖ ਲੈ। ਇਹ ਬਿਆਨ ਤੈਨੂੰ ਫਾਹੇ ਟੰਗਵਾ ਦੇਣਗੇ।" ਉਸਨੇ ਉੱਤਰ ਦਿਤਾ "ਮੈਂ ਜੋ ਕੁਝ ਬਿਆਨ ਦਿਦਾ ਹਾਂ ਸੱਚੋ ਸੱਚ ਹੀ ਦਿੰਦਾ ਹਾਂ। ਮੈਨੂੰ ਫਾਂਸੀ ਦਾ ਡਰ ਨਹੀਂ। ਸਗੋਂ ਮੈਂ ਚਾਹੁੰਦਾ ਹਾਂ ਕਿ ਮੈਨੂੰ ਛੇਤੀ ਤੋਂ ਛੇਤੀ ਫਾਂਸੀ ਦਿਉ ਤਾਂ ਜੋ ਮੈਂ ਫਿਰ ਭਾਰਤ-ਵਰਸ਼ ਵਿਚ ਹੀ ਜਨਮ

ਲਵਾਂ। ਅਤੇ ਮੁੜ ਫਿਰ ਆਪਣਾ ਕੰਮ ਆਰੰਭ ਦਿਆਂ।"

ਇਕ ਵਾਰੀ ਦੀ ਹੋਰ ਗੱਲ ਦਸਦੇ ਹਨ ਕਿ ਕਰਤਾਰ ਸਿੰਘ ਨੂੰ ਪਤਾ ਲੱਗਾ ਕਿ ਉਸਦੇ ਸਾਥੀਆਂ ਵਿਚੋਂ ਇਕ ਢਿਲਾ ਹੋ ਗਿਆ ਹੈ ਅਤੇ ਉਹ ਸਭ ਕੁਝ ਬਕਣ ਵਾਲਾ ਹੈ। ਕਰਤਾਰ ਸਿੰਘ ਅਜੇ ਉਦੋਂ ਬਾਹਰ ਹੀ ਸੀ। ਕਰਤਾਰ ਸਿੰਘ ਬਾਈ-ਸਾਈਕਲ ਤੇ ਚੜ੍ਹ ਕੇ ਉਸ ਪਿੰਡ ਗਿਆ, ਜਿਥੇ ਕਿ ਉਹ 'ਆਦਮੀ ਪੁਲਸ ਨੇ ਰਖਿਆ ਹੋਇਆ ਸੀ। ਪੁਲਸ ਅਫਸਰ ਨਾਲ ਇਸ ਨੇ ਗਲਬਾਤ ਕਰ ਕੇ ਆਗਿਆ ਲੈ ਲਈ ਅਤੇ ਉਸ ਨੂੰ ਪੱਕਾ ਕਰ ਦਿੱਤਾ। ਪੁਲਸ ਵਾਲਿਆਂ ਨੂੰ ਉਦੋਂ ਪਤਾ ਲੱਗਾ, ਜਦੋਂ ਕਰਤਾਰ ਸਿੰਘ ਦੂਰ ਚਲਾ ਗਿਆ ਸੀ ਕਿ ਕਰਤਾਰ ਸਿੰਘ ਇਹੋ ਹੀ ਸੀ। ਇਸ ਦੇ ਵੀ ਉਸ ਵੇਲੇ ਵਾਰੰਟ ਨਿਕਲੇ ਹੋਏ ਸਨ। ਪੁਲਸ ਅੱਖਾਂ ਹੀ ਮਲਦੀ ਰਹਿ ਗਈ ਅਤੇ 'ਔਹ ਗਏ,' 'ਔਹ ਗਏ', ਆਖਣ ਤੋਂ ਸਿਵਾ ਕੁਝ ਨਾ ਕਰ ਸਕੀ।

ਕਰਤਾਰ ਸਿੰਘ ਦੇ ਦਿਲ ਵਿਚ ਗ਼ਰੀਬਾਂ ਲਈ ਕੁੱਟ ਕੁੱਟ ਕੇ ਦਰਦ ਭਰਿਆ ਹੋਇਆ ਸੀ। ਜਦ ਉਹ ਕਿਰਤੀਆਂ ਅਤੇ ਕਿਸਾਨਾਂ ਦੀ ਦੁਰਦਸ਼ਾ ਵਲ ਤੱਕਦਾ ਸੀ, ਤਾਂ ਉਸ ਦੇ ਹੰਝੂ ਠਲ੍ਹੇ ਨਹੀਂ ਸਨ ਜਾਂਦੇ ਉਸ ਵੇਲੇ ਉਸ ਵਿਚ ਜੋਸ਼ ਭਰ ਜਾਂਦਾ ਸੀ। ਉਹ ਕਚੀਚੀਆਂ ਵੱਟ ਵੱਟ ਕੇ ਰਹਿ ਜਾਂਦਾ ਸੀ।

ਕਰਤਾਰ ਸਿੰਘ ਦਾ ਆਦਰਸ਼ ਹਿੰਦੁਸਤਾਨ ਵਿਚ ਇਕ ਜਮਹੂਰੀ ਰਾਜ ਸਥਾ-ਪਤ ਕਰਨਾ ਸੀ।

●

ਜੋ ਮੌਤ ਹੈ ਸ਼ਹੀਦ ਦੀ ਉਹਦੇ ਵਤਨ ਦੀ ਜਾਨ ਹੈ।
ਤਿਆਗ ਤੇ ਬਹਾਦਰੀ ਹੀ ਜ਼ਿੰਦਗੀ ਦੀ ਸ਼ਾਨ ਹੈ।
ਕਾਇਰਾਂ ਤੇ ਬੁਜ਼ਦਿਲਾਂ ਦੀ ਜ਼ਿੰਦਗੀ ਵੀ ਮੌਤ ਹੈ।
ਜੂਝਦੇ ਬਹਾਦਰਾਂ ਦੀ ਮੌਤ ਵੀ ਮਹਾਨ ਹੈ।

# ਸ਼ਹੀਦ ਕਰਤਾਰ ਸਿੰਘ ਸਰਾਭਾ

## ਸ਼ਹੀਦ ਭਗਤ ਸਿੰਘ ਦੀਆਂ ਨਜ਼ਰਾਂ ਵਿਚ

[ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਇਹ ਸੰਖੇਪ ਜਿਹਾ ਜੀਵਨ ਸ਼ਹੀਦ ਭਗਤ ਸਿੰਘ ਨੇ ਲਿਖਿਆ ਸੀ। 1928 ਵਿਚ ਲਖਨਊ ਤੋਂ ਨਿਕਲਣ ਵਾਲੇ ਇਕ ਅਖ਼ਬਾਰ '**ਚਾਂਦ**' ਨੇ ਇਕ ਵਿਸ਼ੇਸ਼ ਫਾਂਸੀ ਅੰਕ ਪ੍ਰਕਾਸ਼ਤ ਕੀਤਾ ਸੀ। ਇਸ ਅਕ ਵਿਚ ਹੀ ਸ਼ਹੀਦ ਭਗਤ ਸਿੰਘ ਹੋਰਾਂ ਦਾ ਇਹ ਲੇਖ ਛਪਿਆ ਸੀ—**ਯੁਵਕ ਕੇਂਦਰ**]

ਰਣਚੰਡੀ ਦੇ ਇਸ ਪਰਮ ਭਗਤ ਬਾਗੀ ਕਰਤਾਰ ਸਿੰਘ ਦੀ ਉਮਰ ਇਸ ਵੇਲੇ ਹਾਲਾਂ ਵੀਹਾਂ ਸਾਲਾ ਦੀ ਭੀ ਨਹੀਂ ਹੋਈ ਸੀ ਕਿ ਜਦ ਉਨ੍ਹਾਂ ਨੇ ਸਵਤੰਤਰਤਾ ਦੇਵੀ ਦੀ ਬਲੀ ਵੇਦੀ ਉਤੇ ਆਪਣੀ ਕੁਰਬਾਨੀ ਦੇ ਦਿੱਤੀ। ਹਨੇਰੀ ਵਾਂਗ ਉਹ ਇਕ ਦਮ ਕਿਤਿਊਂ ਆਏ, ਅਗ ਭੜਕਾਈ ਤੇ ਸੁਪਨਿਆਂ 'ਚ ਪਈ ਰਣਚੰਡੀ ਨੂੰ ਜਗਾਉਣ ਦੀ ਕੋਸ਼ਸ਼ ਕੀਤੀ। ਬਗਾਵਤ ਦਾ ਜਗ ਰਚਿਆ, ਅਤੇ ਆਖਰ ਉਹ ਆਪ ਖੁਦ ਇਸ ਵਿਚ ਭਸਮ ਹੋ ਗਏ। ਉਹ ਕੀ ਸਨ, ਕਿਸ ਦੁਨੀਆ ਤੋਂ ਅਚਾ-ਨਕ ਆਏ, ਅਤੇ ਝਟ ਕਿਧਰ ਚਲੇ ਗਏ ਅਸੀਂ ਕੁਝ ਭੀ ਨਾ ਜਾਣ ਸਕੇ। 19 ਸਾਲ ਦੀ ਉਮਰ ਵਿਚ ਹੀ ਉਨ੍ਹਾਂ ਨੇ ਇਨੇ ਕੰਮ ਕਰ ਦਿਖਾਏ ਕਿ ਸੋਚ ਕੇ ਹੈਰਾਨੀ ਹੁੰਦੀ ਹੈ। ਐਨੀ ਜੁਰਅਤ, ਐਨਾ ਆਤਮ ਵਿਸ਼ਵਾਸ ਐਨਾ ਆਤਮ ਤਿਆਗ ਅਤੇ ਐਨੀ ਲਗਨ ਬਹੁਤ ਘਟ ਦੇਖਣ ਨੂੰ ਮਿਲੇਗੀ। ਭਾਰਤ ਵਰਸ਼ ਵਿਚ ਐਸੇ ਇਨਸਾਨ ਬਹੁਤ ਘੱਟ ਪੈਦਾ ਹੋਏ ਹਨ। ਜਿਨ੍ਹਾਂ ਨੂੰ ਕਿ ਸਹੀ ਅਰਥਾਂ ਵਿਚ ਬਾਗੀ ਆਖਿਆ ਜਾ ਸਕਦਾ ਹੈ। ਪਰੰਤੂ ਇਹਨਾਂ ਗਿਣਿਆਂ ਮਿਣਿਆਂ ਆਗੂਆਂ ਵਿਚ ਕਰਤਾਰ ਸਿੰਘ ਦਾ ਨਾਂ ਸੂਚੀ ਦੇ ਉਪਰ ਹੈ। ਉਨ੍ਹਾਂ ਦੀ ਰਗ ਰਗ ਵਿਚ ਇਨਕਲਾਬ ਦਾ ਜਜ਼ਬਾ ਸਮਾਇਆ ਹੋਇਆ ਸੀ। ਉਨ੍ਹਾਂ ਦੀ ਜ਼ਿੰਦਗੀ ਦਾ ਇਕੋ ਮਕਸਦ ਇਕੋ ਖਾਹਸ਼ ਅਤੇ ਇਕੋ ਉਮੀਦ ਜੋ ਕੁਝ ਵੀ ਸੀ ਇਨਕਲਾਬ ਸੀ। ਇਸ ਦੇ ਲਈ ਉਨ੍ਹਾਂ ਜ਼ਿੰਦਗੀ ਵਿਚ ਪੈਰ ਪਾਇਆ ਤੇ ਅਖੀਰ ਇਸੇ ਲਈ ਹੀ ਇਸ ਦੁਨੀਆਂ ਤੋਂ ਚਲਾਣਾ ਕਰ ਗਏ।

ਆਪ ਦਾ ਜਨਮ 1896 ਵਿਚ ਪਿੰਡ ਸਰਾਭਾ ਜ਼ਿਲ੍ਹਾ ਲੁਧਿਆਣੇ ਵਿਚ ਹੋਇਆ

ਸੀ। ਆਪ ਮਾਤਾ ਪਿਤਾ ਦੇ ਇਕਲੌਤੇ ਪੁਤਰ ਸਨ। ਹਾਲੇ ਉਨ੍ਹਾਂ ਦੀ ਉਮਰ ਛੋਟੀ ਹੀ ਸੀ ਕਿ ਪਿਤਾ ਜੀ ਚਲਾਣਾ ਕਰ ਗਏ। ਪਰੰਤੂ ਆਪ ਦੇ ਦਾਦਾ ਨੇ ਬਹੁਤ ਯਤਨ ਕਰਕੇ ਆਪ ਨੂੰ ਪਾਲਿਆ। ਨੌਵੀਂ ਜਮਾਤ ਪੜ੍ਹਨ ਤੋਂ ਬਾਅਦ ਆਪਣੇ ਚਾਚੇ ਕੋਲ ਚਲੇ ਗਏ। ਉਥੇ ਉਨ੍ਹਾਂ ਦਸਵੀਂ ਦਾ ਇਮਤਿਹਾਨ ਪਾਸ ਕੀਤਾ ਅਤੇ ਕਾਲਜ ਵਿਚ ਪੜ੍ਹਨ ਲਗ ਪਏ। ਇਹ 1910—11 ਦੇ ਦਿਨ ਸਨ। ਇਧਰ ਆਪ ਨੂੰ ਸਕੂਲ ਤੇ ਕਾਲਜ ਦੇ ਪਾਠ ਕਰਮ ਦੇ ਤੰਗ ਘੇਰੇ ਤੋਂ ਬਾਹਰ ਦੀਆਂ ਬਹੁਤ ਸਾਰੀਆਂ ਕਿਤਾਬਾਂ ਪੜ੍ਹਨ ਦਾ ਮੌਕਾ ਮਿਲਿਆ। ਇਹ ਅੰਦੋਲਨ ਦਾ ਜਮਾਨਾ ਸੀ। ਇਸ ਵਾਤਾਵਰਨ ਵਿਚ ਰਹਿ ਕੇ ਆਪ ਦਾ ਦੇਸ਼ ਪਰੇਮ ਦਾ ਜਜ਼ਬਾ ਭੜਕਿਆ।

ਇਸ ਤੋਂ ਬਾਅਦ ਆਪ ਦੀ ਅਮਰੀਕਾ ਜਾਣ ਦੀ ਖਾਹਸ਼ ਹੋਈ। ਘਰਦਿਆਂ ਨੇ ਉਸ ਦਾ ਕੋਈ ਵਿਰੋਧ ਨਾ ਕੀਤੀ। ਆਪ ਨੂੰ ਅਮਰੀਕਾ ਭੇਜ ਦਿੱਤਾ ਗਿਆ। ਸੰਨ 1912 ਵਿਚ ਆਪ ਸਾਨਫ੍ਰਾਂਸਿਸਕੋ ਦੀ ਬੰਦਰਗਾਹ ਤੇ ਪਹੁੰਚੇ। ਆਜ਼ਾਦ ਦੇਸ਼ ਵਿਚ ਜਾ ਕੇ ਕਦਮ ਕਦਮ ਤੇ ਆਪ ਦੇ ਕੋਮਲ ਦਿਲ ਉਤੇ ਚੋਟ ਲਗਣ ਲਗੀ। ਇਨ੍ਹਾਂ ਗੋਰਿਆਂ ਦੀ ਜ਼ਬਾਨ ਤੋਂ Damn Hindu (ਨਖਿੱਧ ਹਿੰਦੂ) ਅਤੇ Black man (ਕਾਲੇ ਆਦਮੀ) ਆਦਿ ਸੁਣਦੇ ਹੀ ਉਹ ਪਾਗਲ ਹੋ ਉਠਦੇ ਸਨ। ਉਨ੍ਹਾਂ ਨੂੰ ਪੈਰ ਪੈਰ ਤੇ ਦੇਸ਼ ਦੀ ਇਜ਼ਤ ਤੇ ਮਾਣ ਖਤਰੇ ਵਿਚ ਨਜ਼ਰ ਆਉਣ ਲਗੇ। ਘਰ ਯਾਦ ਆਉਣ ਤੇ ਜ਼ੰਜੀਰਾਂ ਵਿਚ ਜਕੜਿਆ ਹੋਇਆ ਬੇਵਸ ਭਾਰਤ ਸਾਹਮਣੇ ਆ ਜਾਂਦਾ। ਉਨ੍ਹਾਂ ਦਾ ਕੋਮਲ ਦਿਲ ਹੌਲੀ ਹੌਲੀ ਸਖ਼ਤ ਹੋਣ ਲਗਾ ਅਤੇ ਦੇਸ਼ ਦੀ ਆਜ਼ਾਦੀ ਲਈ ਜ਼ਿੰਦਗੀ ਕੁਰਬਾਨ ਕਰਨ ਦਾ ਇਰਾਦਾ ਮਜ਼ਬੂਤ ਹੁੰਦਾ ਗਿਆ। ਉਨ੍ਹਾਂ ਦੇ ਦਿਲ ਉਤੇ ਇਸ ਵੇਲੇ ਕੀ ਗੁਜ਼ਰਦੀ ਸੀ ਇਹ ਅਸੀਂ ਕਿਵੇਂ ਸਮਝ ਸਕਦੇ ਹਾਂ।

ਇਹ ਅਸੰਭਵ ਸੀ ਕਿ ਉਹ ਚੈਨ ਨਾਲ ਰਹਿ ਸਕਦੇ। ਹਰ ਵੇਲੇ ਉਨ੍ਹਾਂ ਦੇ ਸਾਹਮਣੇ ਇਹੀ ਸਵਾਲ ਆਉਣ ਲਗਾ ਕਿ ਜੇ ਸ਼ਾਂਤੀ ਨਾਲ ਕੰਮ ਚਲਿਆ ਤਾਂ ਦੇਸ਼ ਕਿਸ ਤਰ੍ਹਾਂ ਆਜ਼ਾਦ ਹੋਵੇਗਾ? ਫਿਰ ਜ਼ਿਆਦਾ ਸੋਚੇ ਬਗੈਰ ਉਨ੍ਹਾਂ ਨੇ ਭਾਰਤੀ ਮਜ਼ਦੂਰਾਂ ਦੀ ਜਥੇਬੰਦੀ ਸ਼ੁਰੂ ਕਰ ਦਿੱਤੀ। ਉਨ੍ਹਾਂ ਵਿਚ ਆਜ਼ਾਦੀ ਦਾ ਜਜ਼ਬਾ ਉਭਾਰਨ ਲਗੇ। ਹਰ ਇਕ ਕੋਲ ਘੰਟਿਆਂ ਬਧੀ ਬੈਠ ਕੇ ਸਮਝਾਉਣ ਲਗੇ ਕਿ ਬੇਇਜ਼ਤੀ ਨਾਲ ਭਰੀ ਹੋਈ ਗੁਲਾਮੀ ਦੀ ਜ਼ਿੰਦਗੀ ਨਾਲੋਂ ਤਾਂ ਮੌਤ ਹਜ਼ਾਰ ਦਰਜੇ

ਚੋਂਗੀ ਹੈ । ਕੰਮ ਸ਼ੁਰੂ ਹੋਣ ਤੇ ਹੋਰ ਲੋਕ ਵੀ ਉਨ੍ਹਾਂ ਨਾਲ ਆ ਮਿਲੇ । ਮਈ 1912 ਵਿਚ ਇਨ੍ਹਾਂ ਲੋਕਾਂ ਦੀ ਇਕ ਖਾਸ ਮੀਟਿੰਗ ਹੋਈ । ਇਸ ਵਿਚ ਕੁਝ ਚੁਣੇ ਹੋਏ ਹਿੰਦੁਸਤਾਨੀ ਸ਼ਾਮਲ ਹੋਏ । ਸਾਰਿਆਂ ਨੇ ਦੇਸ਼ ਦੀ ਆਜ਼ਾਦੀ ਉਤੇ ਤਨ, ਮਨ, ਧਨ ਨਿਸ਼ਾਵਰ ਕਰਨ ਦਾ ਪ੍ਰਣ ਕੀਤਾ । ਇਹਨੀਂ ਦਿਨੀਂ ਪੰਜਾਬ ਦੇ ਜਲਾਵਤਨ ਦੇਸ਼ ਭਗਤ ਭਗਵਾਨ ਸਿੰਘ ਉਥੇ ਪਹੁੰਚੇ । ਧੜਾ ਧੜ ਜਲਸੇ ਹੋਣ ਲਗੇ । ਉਪਦੇਸ਼ ਹੋਣ ਲਗੇ । ਕੰਮ ਤੋਂ ਕੰਮ ਹੁੰਦਾ ਗਿਆ । ਮੈਦਾਨ ਤਿਆਰ ਹੋ ਗਿਆ । ਫਿਰ ਅਖਬਾਰ ਦੀ ਜ਼ਰੂਰਤ ਮਹਿਸੂਸ ਹੋਣ ਲੱਗੀ । ਗ਼ਦਰ ਨਾਮੀ ਅਖਬਾਰ ਕੱਢਿਆ ਗਿਆ । ਇਸ ਦਾ ਪਹਿਲਾ ਪਰਚਾ ਨਵੰਬਰ 1913 ਨੂੰ ਕੱਢਿਆ ਗਿਆ । ਇਸ ਦੇ ਐਡੀਟੋਰੀਅਲ ਸਟਾਫ਼ ਵਿਚ ਕਰਤਾਰ ਸਿੰਘ ਵੀ ਸਨ । ਆਪ ਦੀ ਕਲਮ ਵਿਚ ਅਥਾਹ ਜੋਸ਼ ਸੀ । ਅਖਬਾਰ ਨੂੰ ਐਡੀਟੋਰੀਅਲ ਦੇ ਮੈਂਬਰ ਹੈਂਡ ਪਰੈਸ ਤੇ ਛਾਪਦੇ ਸਨ । ਕਰਤਾਰ ਸਿੰਘ ਮਤਵਾਲੇ ਇਨਕਲਾਬ ਪਸੰਦ ਨੌਜਵਾਨ ਸਨ । ਪਰੈਸ ਚਲਾਉਂਦਿਆਂ ਥੱਕ ਜਾਣ ਤੇ ਉਹ ਪੰਜਾਬੀ ਗੀਤ ਗਾਇਆ ਕਰਦੇ ਸਨ—

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ ।
ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ ।

ਕਰਤਾਰ ਸਿੰਘ ਜਿਸ ਲਗਨ ਨਾਲ ਮਿਹਨਤ ਕਰਦੇ ਸਨ ਇਸ ਨਾਲ ਸਭ ਦਾ ਹੌਂਸਲਾ ਵਧ ਜਾਂਦਾ ਸੀ । ਭਾਰਤ ਨੂੰ ਕਿਸ ਤਰ੍ਹਾਂ ਆਜ਼ਾਦ ਕਰਵਾਇਆ ਜਾਵੇ ? ਇਹ ਹੋਰ ਕਿਸੇ ਨੂੰ ਪਤਾ ਹੋਵੇ ਜਾਂ ਨਾ ਹੋਵੇ ਕਿਸੇ ਨੇ ਇਸ ਸਵਾਲ ਤੇ ਸੋਚ ਵਿਚਾਰ ਕੀਤੀ ਹੋਵੇ ਜਾਂ ਨਾ ਕੀਤੀ ਹੋਏ ਪਰ ਕਰਤਾਰ ਸਿੰਘ ਨੇ ਇਸ ਸਵਾਲ ਬਾਰੇ ਬਹੁਤ ਕੁਝ ਸੋਚ ਰਖਿਆ ਸੀ । ਇਸ ਦੌਰਾਨ ਆਪ ਨਿਊਯਾਰਕ ਵਿਚ ਹਵਾਈ ਜਹਾਜ਼ਾਂ ਦੀ ਕੰਪਨੀ ਵਿਚ ਭਰਤੀ ਹੋ ਗਏ ਅਤੇ ਇਥੇ ਦਿਲ ਲਗਾ ਕੇ ਕੰਮ ਸਿੱਖਣ ਲੱਗੇ ।

ਸਤੰਬਰ 1914 ਵਿਚ ਕਾਮਾ ਗਾਟਾ ਮਾਰੂ ਜਹਾਜ਼ ਨੂੰ ਜ਼ਾਲਮ ਗੋਰਾ ਸ਼ਾਹੀ ਦੇ ਹੱਥੋਂ ਨਾ ਵਰਨਣ ਯੋਗ ਤਸੀਹੇ ਝਲਣ ਤੇ ਉਸੇ ਤਰ੍ਹਾਂ ਹੀ ਵਾਪਸ ਮੁੜਨਾ ਪਿਆ । ਤਦ ਸਾਡੇ ਕਰਤਾਰ ਸਿੰਘ, ਇਨਕਲਾਬ ਪਸੰਦ ਗੁਪਤਾ ਤੇ ਇਕ ਅਮਰੀਕਨ ਅਨਾਰਕਿਸਟ ਜੈਕ ਨੂੰ ਨਾਲ ਲੈ ਕੇ ਹਵਾਈ ਜਹਾਜ਼ ਤੇ ਜਾਪਾਨ ਆਏ ਅਤੇ ਕੋਬੇ ਵਿਚ ਬਾਬਾ ਗੁਰਦਿਤ ਸਿੰਘ ਜੀ ਨਾਲ ਮਿਲ ਕੇ ਸਭ ਗਲਬਾਤ ਕੀਤੀ । ਯੁਗਾਂਤਰ ਆਸ਼ਰਮ ਸਾਨਫ੍ਰਾਂਸਿਸਕੋ ਦੇ ਗ਼ਦਰ ਪਰੈਸ ਵਿਚ **ਗ਼ਦਰ** ਅਤੇ **ਗ਼ਦਰ**

**ਦੀ ਗੂੰਜ** ਅਤੇ ਹੋਰ ਬਹੁਤ ਸਾਰੀਆਂ ਕਿਤਾਬਾਂ ਛਾਪ ਕੇ ਵੰਡੀਆਂ ਜਾਂਦੀਆਂ ਰਹੀਆਂ। ਦਿਨੋਂ ਦਿਨ ਪ੍ਰਚਾਰ ਜ਼ੋਰਾਂ ਤੇ ਹੁੰਦਾ ਗਿਆ। ਜੋਸ਼ ਵਧਦਾ ਗਿਆ। ਫਰਵਰੀ 1914 ਵਿਚ ਸਟਾਕਟਨ ਦੇ ਆਮ ਜਲਸੇ 'ਵਿਚ ਆਜ਼ਾਦੀ ਦਾ ਝੰਡਾ ਲਹਿਰਾਇਆ ਗਿਆ ਅਤੇ **ਆਜ਼ਾਦੀ ਤੇ ਬਰਾਬਰੀ** ਦੇ ਨਾਂ ਤੇ ਕਸਮ ਖਾਧੀ ਗਈ। ਇਸ ਜਲਸੇ ਦੇ ਬੁਲਾਰਿਆਂ ਵਿਚ ਕਰਤਾਰ ਸਿੰਘ ਵੀ ਸਨ। ਸਾਰਿਆਂ ਨੇ ਐਲਾਨ ਕੀਤਾ ਕਿ ਉਹ ਆਪਣੇ ਖ਼ੂਨ ਪਸੀਨੇ ਦੀ ਕਮਾਈ ਇਕ ਕਰਕੇ ਮੁਲਕ ਦੀ ਆਜ਼ਾਦੀ ਦੀ ਜਦੋ-ਜਹਿਦ ਲਈ ਲਗਾ ਦੇਣਗੇ। ਇਸ ਤਰ੍ਹਾਂ ਦਿਨ ਗੁਜ਼ਰਦੇ ਰਹੇ। ਅਚਾਨਕ ਯੂਰਪ ਵਿਚ ਪਹਿਲੀ ਜੰਗ ਲਗਣ ਦੀ ਖ਼ਬਰ ਮਿਲੀ। ਉਹ ਖੁਸ਼ੀ ਨਾਲ ਫੂਲੇ ਨਹੀਂ ਸਮਾਉਂਦੇ ਸਨ। ਇਕ ਦਮ ਸਾਰੇ ਗਾਉਣ ਲਗ ਪਏ :—

**"ਚਲੋ ਚਲੀਏ ਦੇਸ਼ ਨੂੰ ਯੁਧ ਕਰਨ,**
**ਇਹੋ ਆਖਰੀ ਬਚਨ ਤੇ ਫੁਰਮਾਨ ਹੋ ਗਏ।"**

ਕਰਤਾਰ ਸਿੰਘ ਨੇ ਦੇਸ਼ ਵਾਪਸ ਮੁੜਨ ਦਾ ਪਰਚਾਰ ਜ਼ੋਰ ਨਾਲ ਕੀਤਾ। ਫਿਰ ਆਪ ਵੀ ਜਹਾਜ ਤੇ ਸਵਾਰ ਹੋ ਕੋਲੰਬੋ (ਲੰਕਾ) ਪਹੁੰਚ ਗਏ। ਇਹਨੀਂ ਦਿਨੀ ਅਮਰੀਕਾ ਤੋਂ ਪੰਜਾਬ ਆਉਣ ਵਾਲੇ ਆਮ ਤੌਰ ਤੇ ਡਿਫੈਂਸ ਆਫ ਇੰਡੀਆ ਕਾਨੂੰਨ (D. I. R) ਦੀ ਪਕੜ ਵਿਚ ਆ ਜਾਂਦੇ ਸਨ। ਬਹੁਤ ਘੱਟ ਸਹੀ ਸਲਾਮਤ ਪਹੁੰਚ ਸਕਦੇ ਸਨ। ਕਰਤਾਰ ਸਿੰਘ ਸਹੀ ਸਲਾਮਤ ਆ ਪਹੁੰਚਿਆ। ਬੜੇ ਜ਼ੋਰਾਂ ਨਾਲ ਕੰਮ ਸ਼ੁਰੂ ਹੋਇਆ। ਸੰਗਠਨ ਦੀ ਕਮੀ ਸੀ। ਪਰੰਤੂ ਕਿਸੇ ਤਰ੍ਹਾਂ ਉਹ ਵੀ ਪੂਰੀ ਕੀਤੀ ਗਈ। ਦਸੰਬਰ 1914 ਵਿਚ ਮਰਹੱਟੇ ਨੌਜਵਾਨ ਵਿਸ਼ਨੂੰ ਗਣੇਸ਼ ਪਿੰਗਲੇ ਵੀ ਆ ਗਏ। ਇਨ੍ਹਾਂ ਦੀ ਕੋਸ਼ਸ਼ ਨਾਲ ਸ੍ਰੀ ਸਚਿੰਦਰ ਨਾਥ ਸਨਿਆਲ ਤੇ ਰਾਸ ਬਿਹਾਰੀ ਬੋਸ ਪੰਜਾਬ ਆਏ। ਕਰਤਾਰ ਸਿੰਘ ਹਰ ਸਮੇਂ ਹਰ ਥਾਂ ਹੁੰਦੇ। ਅੱਜ ਮੋਗੇ ਵਿਚ ਖੁਫੀਆ ਮੀਟਿੰਗ ਹੈ ਆਪ ਉਥੇ ਵੀ ਹਨ। ਕਲ੍ਹ ਲਾਹੌਰ ਦੇ ਵਿਦਿਆਰਥੀਆਂ ਵਿਚ ਪ੍ਰਚਾਰ ਹੋ ਰਿਹਾ ਹੈ ਆਪ ਫਿਰ ਅਗਲੀ ਕਤਾਰ ਵਿਚ ਹਨ। ਅਗਲੇ ਦਿਨ ਫਿਰੋਜ਼ਪੁਰ ਦੀ ਛਾਉਣੀ ਦੇ ਸਿਪਾਹੀਆਂ ਨਾਲ ਗਠ ਜੋੜ ਹੋ ਰਿਹਾ ਹੈ। ਫਿਰ ਹਥਿਆਰਾਂ ਲਈ ਕਲਕਤਾ ਜਾ ਰਹੇ ਹਨ। ਰੁਪਏ ਦੀ ਕਮੀ ਦਾ ਸਵਾਲ ਉਠਣ ਤੇ ਆਪ ਨੇ ਡਾਕਾ ਮਾਰਨ ਦੀ ਸਲਾਹ ਦਿੱਤੀ। ਡਾਕੇ ਦਾ ਨਾਂ ਸੁਣਦੇ ਹੀ ਬਹੁਤ ਸਾਰੇ ਲੋਕ ਹੱਕੇ ਬੱਕੇ ਰਹਿ ਗਏ। ਪਰੰਤੂ ਆਪ ਨੇ ਕਹਿ ਦਿੱਤਾ ਕੋਈ ਡਰ ਨਹੀਂ ਹੈ। ਭਾਈ ਪਰਮਾ ਨੰਦ ਵੀ

ਡਾਕੇ ਨਾਲ ਸਹਿਮਤ ਹਨ । ਇਨ੍ਹਾ ਤੋਂ ਤਸਦੀਕ ਕਰਵਾਉਣ ਦੀ ਜ਼ੁਮੇਵਾਰੀ ਆਪ ਤੇ ਸੁਟੀ ਗਈ । ਅਗਲੇ ਦਿਨ ਇਨ੍ਹਾਂ ਨੂੰ ਮਿਲੇ ਬਗੈਰ ਹੀ ਕਹਿ ਦਿਤਾ ਕਿ "ਪੁਛ ਆਇਆ ਹਾਂ ਉਹ ਸਹਿਮਤ ਹਨ ।" ਉਹ ਇਹ ਬਰਦਾਸ਼ਤ ਨਹੀਂ ਕਰ ਸਕਦੇ ਸੀ ਕਿ ਬਗਾਵਤ ਦੀ ਤਿਆਰੀ ਵਿਚ ਸਿਰਫ ਰੁਪਏ ਦੀ ਘਾਟ ਕਰ ਕੇ ਦੇਰ ਹੋਵੇ ।

ਇਕ ਦਿਨ ਉਹ ਡਾਕਾ ਮਾਰਨ ਇਕ ਪਿੰਡ ਗਏ । ਕਰਤਾਰ ਸਿੰਘ ਲੀਡਰ ਸਨ । ਡਾਕਾ ਪੈ ਰਿਹਾ ਸੀ । ਘਰ ਵਿਚ ਇਕ ਬੇਹੱਦ ਖੂਬਸੂਰਤ ਕੁੜੀ ਵੀ ਸੀ । ਉਸ ਨੂੰ ਦੇਖ ਕੇ ਇਕ ਪਾਪ ਆਤਮਾ ਦਾ ਦਿਲ ਡੋਲ ਗਿਆ । ਉਸ ਨੇ ਲੜਕੀ ਦਾ ਹੱਥ ਜ਼ਬਰਦਸਤੀ ਫੜ ਲਿਆ । ਲੜਕੀ ਘਬਰਾ ਕੇ ਰੌਲਾ ਪਾਉਣ ਲੱਗੀ । ਇਕ ਦਮ ਕਰਤਾਰ ਸਿੰਘ ਰਿਵਾਲਵਰ ਤਾਨ ਕੇ ਉਸ ਦੇ ਨੇੜੇ ਪਹੁੰਚ ਗਏ ਅਤੇ ਉਸ ਆਦਮੀ ਦੇ ਮੱਥੇ ਉਤੇ ਪਿਸਤੌਲ ਰੱਖ ਕੇ, ਉਸ ਨੂੰ ਨਿਹੱਥਾ ਕਰ ਦਿੱਤਾ । ਅਤੇ ਫਿਰ ਕੜਕ ਕੇ ਬੋਲੇ "ਪਾਪੀ ! ਤੇਰਾ ਜਰਮ ਬਹੁਤ ਸੰਗੀਨ ਹੈ । ਤੈਨੂੰ ਸਜਾ ਮੌਤ ਮਿਲਣੀ ਚਾਹੀਦੀ ਹੈ ਪਰ ਹਾਲਾਤ ਤੋਂ ਮਜ਼ਬੂਰ ਤੈਨੂੰ ਮੁਆਫ਼ ਕੀਤਾ ਜਾਂਦਾ ਹੈ । ਛੇਤੀ ਇਸ ਲੜਕੀ ਦੇ ਪੈਰੀਂ ਪੈ ਕੇ ਮੁਆਫੀ ਮੰਗ ਕਿ ਐ ਭੈਣ ! ਮੈਨੂੰ ਮੁਆਫ ਕਰ ਦੇਹ । ਅਤੇ ਫਿਰ ਇਸ ਮਾਤਾ ਦੇ ਪੈਰ ਫੜਕੇ ਆਖ ਕਿ ਮਾਤਾ ਜੀ ਮੈਂ ਇਸ ਗਿਰਾਵਟ ਦੇ ਲਈ ਮਾਫੀ ਮੰਗਦਾ ਹਾਂ । ਜੇ ਤੈਨੂੰ ਉਹ ਮਾਫ਼ ਕਰ ਦੇਣ ਤਾਂ ਤੈਨੂੰ ਜਿੰਦਾ ਛਡਿਆ ਜਾਵੇਗਾ ਵਰਨਾ ਗੋਲੀ ਨਾਲ ਉਡਾ ਦਿਤਾ ਜਾਏਗਾ ।" ਉਸ ਨੇ ਇਸੇ ਤਰ੍ਹਾਂ ਕੀਤਾ । ਗੱਲ ਅਜੇ ਜਿਆਦਾ ਨਹੀਂ ਵਧੀ ਸੀ । ਇਹ ਵੇਖ ਕੇ ਮਾਂ ਧੀ ਦੀਆਂ ਅੱਖਾਂ ਭਰ ਆਈਆਂ । ਮਾਂ ਨੇ ਕਰਤਾਰ ਸਿੰਘ ਨੂੰ ਪਿਆਰ ਭਰੇ ਲਹਿਜੇ ਵਿਚ ਕਿਹਾ, "ਬੇਟਾ ! ਇਹੋ ਜਿਹੇ ਧਰਮਾਤਮਾ ਤੇ ਸੁਸ਼ੀਲ ਨੌਜਵਾਨ ਹੋ ਕੇ ਤੁਸੀਂ ਇਸ ਕੰਮ ਵਿਚ ਕਿਸ ਤਰ੍ਹਾਂ ਸ਼ਾਮਲ ਹੋਏ ?" ਕਰਤਾਰ ਸਿੰਘ ਦਾ ਵੀ ਦਿਲ ਭਰ ਆਇਆ ਤੇ ਕਿਹਾ, "ਮਾਂ ਜੀ ! ਰੁਪਏ ਦੇ ਲੋਭ ਨਾਲ ਇਹ ਕੰਮ ਨਹੀਂ ਕਰਨਾ ਸ਼ੁਰੂ ਕੀਤਾ । ਆਪਣਾ ਸਭ ਕੁਝ ਦਾਅ ਤੇ ਲਗਾ ਕੇ ਡਾਕਾ ਮਾਰਨ ਆਏ ਹਾਂ । ਹਥਿਆਰ ਖਰੀਦਣ ਲਈ ਰੁਪਏ ਦੀ ਜ਼ਰੂਰਤ ਹੈ । ਉਹ ਕਿਥੋਂ ਲਿਆਈਏ ? ਮਾਂ ਜੀ ਇਸੇ ਮਹਾਨ ਕੰਮ ਦੇ ਲਈ ਅਜ ਇਹ ਕੰਮ ਕਰਨ ਤੇ ਮਜ਼ਬੂਰ ਹੋ ਗਏ ਹਾਂ ।" ਇਸ ਵਕਤ ਤੇ ਇਹ ਬੜਾ ਦਰਦਨਾਕ ਦ੍ਰਿਸ਼ ਸੀ । ਮਾਂ ਨੇ ਫਿਰ ਕਿਹਾ, "ਇਸ ਲੜਕੀ ਦੀ ਸ਼ਾਦੀ ਕਰਨੀ ਹੈ । ਇਸ ਲਈ ਰੁਪਿਆ ਚਾਹੀਦਾ ਹੈ । ਇਸ ਦੇ ਲਈ ਕੁਝ ਦੇ ਜਾਉ ਤਾਂ ਚੰਗਾ ਹੈ ।" ਇਸ ਤੋਂ ਬਾਦ ਉਹਨਾਂ

ਨੇ ਸਾਰਾ ਧਨ ਮਾਂ ਦੇ ਸਾਹਮਣੇ ਰੱਖ ਦਿਤਾ ਹੈ, ਤੇ ਕਿਹਾ, ਜਿੰਨਾ ਚਾਹੋ ਲੈ ਲਉ।" ਕੁਝ ਪੈਸੇ ਲੈ ਕੇ ਬਾਕੀ ਸਾਰਾ ਮਾਈ ਨੇ ਖੁਦ ਬੜੇ ਚਾਹ ਨਾਲ ਕਰਤਾਰ ਸਿੰਘ ਦੀ ਦੀ ਝੋਲੀ ਪਾ ਦਿੱਤਾ ਅਤੇ ਅਸ਼ੀਰਵਾਦ ਦਿਤੀ "ਜਾਉ ਬੇਟਾ ਤੁਹਾਨੂੰ ਕਾਮਯਾਬੀ ਨਸੀਬ ਹੋਵੇ।" ਡਕੈਤੀ ਜਿਹੇ ਭਿਆਨਕ ਕੰਮ ਵਿਚ ਵੀ ਸ਼ਾਮਲ ਹੋ ਕੇ ਕਰਤਾਰ ਸਿੰਘ ਦਾ ਦਿਲ ਕਿੰਨਾ ਜਜ਼ਬਾਤੀ, ਕਿੰਨਾ ਪਵਿੱਤਰ ਤੇ ਕਿੰਨਾ ਵੱਡਾ ਸੀ। ਇਹ ਇਸ ਘਟਨਾ ਤੋਂ ਪਤਾ ਲਗਦਾ ਹੈ।

ਫ਼ਰਵਰੀ 1915 ਵਿਚ ਬਗਾਵਤ ਦੀ ਤਿਆਰੀ ਸੀ। ਪਹਿਲੇ ਹਫਤੇ ਆਪ ਪਿੰਡਲੇ ਅਤੇ ਦੂਜੇ ਦੋ ਤਿੰਨ ਸਾਥੀਆਂ ਨਾਲ ਆਗਰਾ, ਕਾਨਪੁਰ, ਅਲਾਹਾਬਾਦ, ਲਖਨਊ, ਮੇਰਠ ਅਤੇ ਕਈ ਹੋਰ ਥਾਂ ਗਏ ਅਤੇ ਬਗਾਵਤ ਲਈ ਉਨ੍ਹਾਂ ਨਾਲ ਮੇਲ ਮਿਲਾਪ ਕਰ ਆਏ। ਅਖੀਰ ਉਹ ਦਿਨ ਨੇੜੇ ਆਉਣ ਲਗਾ ਜਿਸ ਦਾ ਬੜੇ ਚਿਰ ਤੋਂ ਇੰਤਜ਼ਾਰ ਹੋ ਰਿਹਾ ਸੀ। 21 ਫ਼ਰਵਰੀ 1915 ਨੂੰ ਭਾਰਤ ਵਿਚ ਬਗਾਵਤ ਦਾ ਦਿਨ ਮੁਕੱਰਰ ਹੋਇਆ ਸੀ। ਇਸ ਦੇ ਮੁਤਾਬਕ ਤਿਆਰ ਹੋ ਰਹੀ ਸੀ। ਪਰੰਤੂ ਬਿਲਕੁਲ ਇਸੇ ਵੇਲੇ ਹੀ ਉਨ੍ਹਾਂ ਦੀਆਂ ਉਮੀਦਾ ਦੇ ਰੁਖ ਦੀ ਜੜ੍ਹ ਤੇ ਬੈਠਾ ਇਕ ਚੂਹਾ ਇਸ ਨੂੰ ਕੱਟ ਰਿਹਾ ਸੀ। ਚਾਰ ਪੰਜ ਦਿਨ ਪਹਿਲਾਂ ਸ਼ੱਕ ਪੈ ਗਿਆ ਕਿ ਕਿਰਪਾਲ ਸਿੰਘ ਦੀ ਗਦਾਰੀ ਨਾਲ ਸਭ ਕੁਝ ਢਹਿ ਢੇਰੀ ਹੋ ਜਾਵੇਗਾ। ਇਸ ਡਰ ਨਾਲ ਹੀ ਕਰਤਾਰ ਸਿੰਘ ਨੇ ਰਾਸ ਬਿਹਾਰੀ ਬੋਸ ਨੂੰ ਬਗਾਵਤ ਦੀ ਤਰੀਕ 21 ਫਰਵਰੀ ਦੀ ਬਜਾਏ 19 ਫਰਵਰੀ ਕਰਨ ਲਈ ਕਿਹਾ। ਇਸ ਤਰ੍ਹਾਂ ਹੋ ਜਾਣ ਤੇ ਵੀ ਕਿਰਪਾਲ ਸਿੰਘ ਨੂੰ ਸੂਹ ਪਹੁੰਚ ਗਈ। ਇਸ ਇਨਕਲਾਬੀ ਗਰੋਹ ਵਿਚ ਇਕੋ ਗਦਾਰ ਦੀ ਹੋਂਦ ਕਿੰਨੀ ਖ਼ਤਰਨਾਕ ਨਤੀਜੇ ਦਾ ਕਾਰਨ ਬਣੀ। ਰਾਸ ਬਿਹਾਰੀ ਤੇ ਕਰਤਾਰ ਸਿੰਘ ਵੀ ਕੋਈ ਮੁਨਾਸਬ ਇੰਤਜ਼ਾਮ ਨਾ ਹੋਣ ਕਰ ਕੇ ਆਪਣਾ ਭੇਤ ਨਾ ਛੁਪਾ ਸਕੇ। ਇਸ ਦਾ ਕਾਰਨ ਭਾਰਤ ਦੀ ਬਦਕਿਸਮਤੀ ਦੇ ਸਿਵਾਏ ਹੋਰ ਕੀ ਹੋ ਸਕਦਾ ਸੀ ?

ਕਰਤਾਰ ਸਿੰਘ ਪੰਜਾਹ, ਸੱਠ ਸਾਥੀਆਂ ਨਾਲ ਪਿਛਲੇ ਫੈਸਲੇ ਅਨੁਸਾਰ 19 ਫ਼ਰਵਰੀ ਨੂੰ ਫਿਰੋਜ਼ਪੁਰ ਜਾ ਪਹੁੰਚੇ। ਆਪਣੇ ਸਾਥੀ ਫੌਜੀ ਹੌਲਦਾਰ ਨੂੰ ਮਿਲੇ ਤੇ ਬਗਾਵਤ ਦੀ ਗਲ ਕੀਤੀ। ਪਰੰਤੂ ਕਿਰਪਾਲ ਸਿੰਘ ਨੇ ਤਾਂ ਸਾਰਾ ਮਾਮਲਾ ਪਹਿਲੇ ਹੀ ਤਿਤਰ ਬਿਤਰ ਕਰ ਦਿੱਤਾ ਸੀ। ਹਿੰਦੁਸਤਾਨੀ ਸਿਪਾਹੀ ਨਿਹੱਥੇ ਕਰ ਦਿੱਤੇ

ਗਏ । ਧੜਾਂ ਧੜ ਗਿਰਫਤਾਰੀਆਂ ਸ਼ੁਰੂ ਹੋ ਗਈਆਂ । ਹੌਲਦਾਰ ਨੇ ਸਹਾਇਤਾ ਕਰਨ ਤੋਂ ਇਨਕਾਰ ਕਰ ਦਿਤਾ । ਕਰਤਾਰ ਸਿੰਘ ਦੀ ਕੋਸ਼ਿਸ਼ ਅਸਫਲ ਰਹੀ । ਨਿਰਾਸ ਹੋ ਕੇ ਵਾਪਸ ਲਾਹੌਰ ਆ ਗਏ । ਪੰਜਾਬ ਭਰ ਵਿਚ ਗਿਰਫਤਾਰੀਆਂ ਦਾ ਚੱਕਰ ਤੇਜ਼ੀ ਨਾਲ ਚਲਣ ਲੱਗਾ । ਹੁਣ ਸਾਥੀ ਵੀ ਟੁਟਣ ਲੱਗੇ । ਇਹੋ ਜਿਹੀ ਹਾਲਤ ਵਿਚ ਰਾਸ ਬਿਹਾਰੀ ਬੋਸ ਮਾਯੂਸੀ ਦੀ ਹਾਲਤ ਵਿਚ ਲਾਹੌਰ ਦੇ ਇਕ ਮਕਾਨ ਵਿਚ ਲੇਟੇ ਹੋਏ ਸਨ । ਕਰਤਾਰ ਸਿੰਘ ਵੀ ਉਥੇ ਆ ਕੇ ਇਕ ਚਾਰਪਾਈ ਤੇ ਦੂਸਰੇ ਪਾਸੇ ਮੂੰਹ ਕਰਕੇ ਲਟ ਗਿਆ । ਆਪਸ ਵਿਚ ਕੋਈ ਗਲ ਨਾ ਕੀਤੀ । ਪਰੰਤੂ ਚੁਪ ਚਾਪ ਹੀ ਇਕ ਦੂਜੇ ਦੇ ਦਿਲ ਦੀ ਹਾਲਤ ਤਾੜ ਗਏ । ਇਨ੍ਹਾਂ ਦੀ ਹਾਲਤ ਦਾ ਅੰਦਾਜ਼ਾ ਅਸੀਂ ਕੀ ਲਗਾ ਸਕਦੇ ਹਾਂ ।

ਦਰੇ ਤਦਬੀਰ ਪਰ ਸਿਰ ਫੋੜਨਾ ਸ਼ੇਵਾਹ ਰਹਾ ਆਪਨਾ ।
ਵਸੀਲੇ ਹਾਥ ਹੀ ਨਾ ਆਇ ਕਿਸਮਤ ਅਜ਼ਮਾਈ ਕੇ ।

(ਸਾਡਾ ਕੰਮ ਕਿਸਮਤ ਦੇ ਦਰਵਾਜ਼ਿਆਂ ਤੇ ਮੱਥਾ ਮਾਰਨਾ ਹੀ ਰਿਹਾ । ਪਰ ਕਿਸਮਤ ਅਜਮਾਈ ਲਈ ਵਸੀਲੇ ਹੱਥ ਹੀ ਨਾ ਲਗੇ) ।

ਉਨ੍ਹਾਂ ਦੀ ਤਾਂ ਖਾਹਿਸ਼ ਇਹੀ ਸੀ ਕਿ ਕਿਤੇ ਲੜਾਈ ਹੋਵੇ ਅਤੇ ਉਹ ਆਪਣੇ ਦੇਸ਼ ਲਈ ਲੜਦੇ ਲੜਦੇ ਜਾਨਾਂ ਦੇਣ । ਫਿਰ ਸਰਗੋਧਾ ਦੇ ਨੇੜੇ ਚੱਕ ਨੰਬਰ ਪੰਜ ਵਿਚ ਆ ਗਏ । ਫਿਰ ਬਗਾਵਤ ਦਾ ਚਰਚਾ ਛੇੜ ਦਿਤਾ । ਉਥੇ ਹੀ ਫੜੇ ਗਏ । ਜੰਜੀਰਾਂ ਵਿਚ ਜਕੜੇ ਗਏ । ਨਿਡਰ ਬਾਗੀ ਕਰਤਾਰ ਸਿੰਘ ਨੂੰ ਲਾਹੌਰ ਸਟੇਸ਼ਨ ਤੇ ਲਿਆਂਦਾ ਗਿਆ । ਪੁਲਿਸ ਕਪਤਾਨ ਨੂੰ ਕਿਹਾ, "ਮਿਸਟਰ ਟਾਮਕਿਨ ਕੁਝ ਖਾਣ ਨੂੰ ਲਿਆ ਦੇ ।" ਉਹ ਕਿਤਨਾ ਮਸਤਾਨਾਂ ਮਨ ਸੀ । ਇਸ ਦਿਲ ਖਿਚਵੀਂ ਸਖਸ਼ੀਅਤ ਨੂੰ ਦੇਖ ਕੇ ਦੋਸਤ ਅਤੇ ਦੁਸ਼ਮਣ ਸਭ ਖੁਸ਼ ਹੋ ਜਾਂਦੇ ਸਨ । ਗਿਰਫਤਾਰੀ ਦੇ ਸਮੇਂ ਉਹ ਬਹੁਤ ਖੁਸ਼ ਸਨ । ਆਮ ਤੌਰ ਤੇ ਕਿਹਾ ਕਰਦੇ ਸਨ, "ਬਹਾਦਰੀ ਤੇ ਹਿੰਮਤ ਨਾਲ ਮਰ ਜਾਣ ਤੇ ਮੈਨੂੰ ਬਾਗੀ ਦਾ ਖਿਤਾਬ ਦੇਣਾ । ਕੋਈ ਯਾਦ ਕਰੇ ਤਾਂ ਬਾਗੀ ਕਰਤਾਰ ਸਿੰਘ ਕਹਿ ਕੇ ਯਾਦ ਕਰੇ ।" ਮੁਕੱਦਮਾ ਚਲਿਆ । ਇਸ ਵੇਲੇ ਕਰਤਾਰ ਸਿੰਘ ਦੀ ਉਮਰ ਸਿਰਫ ਸਾਢੇ ਅਠਾਰਾਂ ਸਾਲਾਂ ਦੀ ਸੀ । ਸਾਰਿਆਂ ਤੋਂ ਘੱਟ ਉਮਰ ਦੇ ਅਪਰਾਧੀ ਆਪ ਹੀ ਸਨ । ਪ੍ਰੰਤੂ ਜੱਜ ਨੇ ਆਪ ਦੇ ਬਾਰੇ ਇਹ ਲਿਖਿਆ :—

"ਉਹ ਇਨ੍ਹਾਂ ਅਪਰਾਧੀਆਂ ਵਿਚੋਂ ਸਭ ਤੋਂ ਖਤਰਨਾਕ ਅਪਰਾਧੀਆਂ ਵਿਚੋਂ

ਇਕ ਹੈ। ਅਮਰੀਕਾ ਦੇ ਸਫਰ ਦੇ ਦੌਰਾਨ ਤੇ ਫਿਰ ਭਾਰਤ ਵਿਚ ਇਸ ਸਾਜ਼ਿਸ਼ ਦਾ ਕੋਈ ਹਿੱਸਾ ਨਹੀਂ ਜਿਸ ਵਿਚ ਇਸ ਨੇ ਇਕ ਉੱਘਾ ਹਿੱਸਾ ਨਾ ਪਾਇਆ ਹੋਵੇ।"

ਇਕ ਦਿਨ ਆਪ ਦੇ ਬਿਆਨ ਦੇਣ ਦੀ ਵਾਰੀ ਆਈ। ਆਪ ਨੇ ਸਭ ਕੁਝ ਮੰਨ ਲਿਆ। ਆਪ ਇਕਬਾਲੀ ਬਿਆਨ ਦਿੰਦੇ ਰਹੇ। ਜੱਜ ਦੰਦਾਂ ਹੇਠ ਕਲਮ ਦਬਾਈ ਦੇਖਦਾ ਰਿਹਾ, ਇਕ ਲਫਜ਼ ਤਕ ਨਾ ਲਿਖਿਆ। ਬਾਅਦ ਵਿਚ ਇਨਾ ਕਿਹਾ, "ਕਰਤਾਰ ਸਿੰਘ ਅਜ ਤੁਹਾਡਾ ਬਿਆਨ ਨਹੀਂ ਲਿਖਿਆ ਗਿਆ। ਤੁਸੀਂ ਸੋਚ ਸਮਝ ਕੇ ਬਿਆਨ ਦਿਉ। ਤੁਸੀਂ ਜਾਣਦੇ ਹੋ ਕਿ ਤੁਹਾਡੇ ਬਿਆਨ ਦਾ ਨਤੀਜਾ ਕੀ ਨਿਕਲ ਸਕਦਾ ਹੈ ?" ਵੇਖਣ ਵਾਲੇ ਦਸਦੇ ਹਨ ਕਿ ਜੱਜ ਦੇ ਇਹਨਾਂ ਲਫਜ਼ਾਂ ਤੇ ਕਰਤਾਰ ਸਿੰਘ ਨੇ ਬਹੁਤ ਹੀ ਮਸਤਾਨੀ ਅਦਾ ਨਾਲ ਕੇਵਲ ਇਨਾਂ ਹੀ ਕਿਹਾ, "ਫਾਂਸੀ ਹੀ ਲਾ ਦਿਉਗੇ ਹੋਰ ਕੀ ? ਅਸੀਂ ਇਸ ਤੋਂ ਨਹੀਂ ਡਰਦੇ।" ਇਸ ਦਿਨ ਅਦਾਲਤ ਦਾ ਜਲਸਾ ਖਤਮ ਹੋ ਗਿਆ। ਦੂਸਰੇ ਦਿਨ ਫਿਰ ਕਰਤਾਰ ਸਿੰਘ ਦਾ ਅਦਾਲਤ ਵਿਚ ਬਿਆਨ ਸ਼ੁਰੂ ਹੋਇਆ। ਪਹਿਲੇ ਦਿਨ ਜੱਜਾਂ ਦਾ ਕੁਝ ਐਹੋ ਜਿਹਾ ਖਿਆਲ ਸੀ ਕਿ ਕਰਤਾਰ ਸਿੰਘ ਭਾਈ ਪ੍ਰਮਾਨੰਦ ਦੇ ਇਸ਼ਾਰੇ ਤੇ ਉਹ ਬਿਆਨ ਦੇ ਰਹੇ ਸਨ। ਪਰੰਤੂ ਉਹ ਬਾਗੀ ਕਰਤਾਰ ਸਿੰਘ ਦੇ ਦਿਲ ਦੀਆਂ ਗਹਿਰਾਈਆਂ ਵਿਚ ਨਹੀਂ ਉਤਰ ਸਕਦੇ ਸਨ। ਕਰਤਾਰ ਸਿੰਘ ਦਾ ਬਿਆਨ ਜ਼ਿਆਦਾ ਜੋਰਦਾਰ ਜ਼ਿਆਦਾ ਜੋਸ਼ੀਲਾ ਅਤੇ ਪਹਿਲੇ ਦਿਨ ਦੀ ਤਰ੍ਹਾਂ ਇਕਬਾਲੀ ਸੀ। ਅਖੀਰ ਵਿਚ ਆਪ ਨੇ ਕਿਹਾ, "ਜੁਰਮ ਦੇ ਲਈ ਮੈਨੂੰ ਉਮਰ ਕੈਦ ਦੀ ਸਜ਼ਾ ਮਿਲੇਗੀ ਜਾਂ ਫਾਂਸੀ। ਪਰੰਤੂ ਮੈਂ ਫਾਂਸੀ ਨੂੰ ਪਹਿਲ ਦੇਵਾਂਗਾ ਤਾਂ ਕਿ ਫਿਰ ਜਨਮ ਲੈ ਕੇ ਹਿੰਦੁਸਤਾਨ ਦੀ ਜੰਗੇ ਆਜ਼ਾਦੀ ਲਈ ਤਿਆਰ ਹੋ ਜਾਵਾਂ। ਜਦ ਤਕ ਹਿੰਦੁਸਤਾਨ ਆਜ਼ਾਦ ਨਹੀਂ ਹੋਵੇਗਾ, ਤਦ ਤਕ ਮੈਂ ਬਾਰ ਬਾਰ ਜਨਮ ਲੈ ਕੇ ਫਾਂਸੀ ਤੇ ਲਟਕਦਾ ਰਹਾਂਗਾ। ਇਹ ਮੇਰੀ ਆਖਰੀ ਖਾਹਿਸ਼ ਹੈ।"

ਆਪ ਦੀ ਬਹਾਦਰੀ ਨੇ ਜੱਜਾਂ ਨੂੰ ਬਹੁਤ ਪ੍ਰਭਾਵਤ ਕੀਤਾ। ਪਰੰਤੂ ਉਨ੍ਹਾਂ ਨੇ ਖੁਲ ਦਿਲੇ ਦੁਸ਼ਮਣ ਦੀ ਤਰ੍ਹਾਂ ਆਪਦੀ ਬਹਾਦਰੀ ਨੂੰ ਬਹਾਦਰੀ ਨਾ ਕਹਿ ਕੇ ਢੀਠ ਪੁਣੇ ਦੇ ਸ਼ਬਦਾਂ ਨਾਲ ਯਾਦ ਕੀਤਾ। ਕਰਤਾਰ ਸਿੰਘ ਨੂੰ ਸਿਰਫ ਗਾਲਾਂ ਹੀ ਨਹੀਂ ਮੌਤ ਦੀ ਸਜ਼ਾ ਵੀ ਮਿਲੀ। ਆਪ ਨੇ ਮੁਸਕਰਾਂਦੇ ਹੋਏ ਜੱਜ ਦਾ ਸ਼ੁਕਰੀਆ ਅਦਾ ਕੀਤਾ। ਕਰਤਾਰ ਸਿੰਘ ਫਾਂਸੀ ਦੀ ਕੋਠੜੀ ਵਿਚ ਬੰਦ ਸਨ। ਆਪ ਦੇ ਦਾਦਾ ਨੇ ਆ ਕੇ ਕਿਹਾ, "ਕਰਤਾਰ ਸਿੰਘ ਕਿਨ੍ਹਾਂ ਲਈ ਮਰ ਰਿਹਾ ਹੈਂ ?

ਜਿਹੜੇ ਤੈਨੂੰ ਗਾਲੀਆਂ ਦਿੰਦੇ ਹਨ। ਤੇਰੇ ਮਰਨ ਨਾਲ ਦੇਸ਼ ਨੂੰ ਕੁਝ ਫਾਇਦਾ ਹੋਵੇਗਾ ਇਹ ਵੀ ਨਜ਼ਰ ਨਹੀਂ ਆਉਂਦਾ।" ਕਰਤਾਰ ਸਿੰਘ ਨੇ ਬਹੁਤ ਹੌਲੀ ਜਿਹੀ ਪੁਛਿਆ :—

"ਦਾਦਾ ਜੀ ਫਲਾਣਾ ਰਿਸ਼ਤੇਦਾਰ ਕਿਥੇ ਹੈ ?"

"ਪਲੇਗ ਨਾਲ ਮਰ ਗਿਆ।"

"ਫਲਾਣਾ ਕਿਥੇ ਹੈ ?"

"ਹੈਜ਼ੇ ਨਾਲ ਮਰ ਗਿਆ ਹੈ।"

"ਤਾਂ ਕੀ ਤੁਸੀਂ ਚਾਹੁੰਦੇ ਹੋ ਕਰਤਾਰ ਸਿੰਘ ਬਿਸਤਰੇ ਉਤੇ ਮਹੀਨਿਆਂ ਬਧੀ ਪਿਆ ਰਹੇ ਤੇ ਦਰਦ ਨਾਲ ਦੁਖੀ ਕਿਸੇ ਰੋਗ ਨਾਲ ਮਰੇ ? ਕੀ ਉਸ ਮੌਤ ਨਾਲੋਂ ਇਹ ਮੌਤ ਹਜ਼ਾਰ ਦਰਜੇ ਚੰਗੀ ਨਹੀਂ ?" ਦਾਦਾ ਚੁਪ ਹੋ ਗਏ।

ਅਜ ਫਿਰ ਸਵਾਲ ਉਠਦਾ ਹੈ ਕਿ ਉਨ੍ਹਾਂ ਦੇ ਮਰਨ ਨਾਲ ਕੀ ਫਾਇਦਾ ਹੋਇਆ ? ਉਹ ਕਿਸ ਲਈ ਮਰੇ ? ਇਸ ਦਾ ਜਵਾਬ ਬਿਲਕੁਲ ਸਾਫ ਹੈ। ਦੇਸ਼ ਦੇ ਲਈ ਮਰੇ। ਉਨ੍ਹਾਂ ਦਾ ਆਦਰਸ਼ ਹੀ ਦੇਸ਼ ਸੇਵਾ ਵਿਚ ਲੜਦੇ ਮਰਨਾ ਸੀ। ਉਹ ਇਸ ਤੋਂ ਜ਼ਿਆਦਾ ਕੁਝ ਨਹੀਂ ਚਾਹੁੰਦੇ ਸਨ। ਮਰਨਾ ਵੀ ਗੁਮਨਾਮ ਰਹਿ ਕੇ ਚਾਹੁੰਦੇ ਸਨ।

ਚਮਨ ਜ਼ਾਰੇ ਮਹਬਤ ਮੇਂ, ਉਸੀ ਨੇ ਬਾਗਬਾਨੀ ਕੀ।
ਕਿ ਜਿਸਨੇ ਅਪਣੀ ਮਿਹਨਤ ਕੋ ਹੀ ਮਿਹਨਤ ਕਾ ਸਮਰ ਜਾਨਾ।
ਨਹੀਂ ਹੋਤਾ ਹੈ ਮੁਹਤਾਜੇ ਨੁਮਾਇਸ਼ ਫੈਜ਼ ਸਬਨਮ ਕਾ,
ਅੰਧੇਰੀ ਰਾਤ ਮੇਂ ਮੋਤੀ ਲੁਟਾ ਜਾਤੀ ਹੈ ਗੁਲਸ਼ਨ ਮੇਂ।

(ਮੁਹੱਬਤ ਦੀ ਫੁਲਵਾੜੀ ਵਿਚ ਉਸ ਮਾਲੀ ਦੀ ਥਾਂ ਹੈ ਕਿ ਜਿਹੜਾ ਆਪਣੀ ਮਿਹਨਤ ਨੂੰ ਹੀ ਆਪਣਾ ਫਲ ਸਮਝਦਾ ਹੈ। ਤ੍ਰੇਲ ਦੀ ਦਰਿਆ ਦਿਲੀ ਵਿਖਾਵੇ ਲਈ ਨਹੀਂ ਉਹ ਤਾਂ ਹਨੇਰੀ ਰਾਤ ਵਿਚ ਚੁਪ ਚਾਪ ਬਾਗ ਵਿਚ ਮੋਤੀ ਕੇਰ ਜਾਂਦੀ ਹੈ।)

ਡੇਢ ਸਾਲ ਤਕ ਮੁਕਦਮਾ ਚਲਿਆ। 16 ਨਵੰਬਰ 1915 ਦਾ ਦਿਨ ਸੀ ਜਦ ਉਨ੍ਹਾਂ ਨੂੰ ਫਾਂਸੀ ਤੇ ਲਟਕਾ ਦਿਤਾ ਗਿਆ। ਉਹ ਇਸ ਦਿਨ ਵੀ ਹਮੇਸ਼ਾਂ ਦੀ ਤਰ੍ਹਾਂ ਖੁਸ਼ ਸਨ। ਇਨ੍ਹਾਂ ਦਾ ਭਾਰ ਦਸ ਪੌਂਡ ਵੱਧ ਗਿਆ ਸੀ। ਭਾਰਤ ਮਾਤਾ ਦੀ ਜੈ ਕਹਿੰਦੇ ਹੋਏ ਉਹ ਫਾਂਸੀ ਦੇ ਤਖਤੇ ਤੇ ਝੂਲ ਗਏ।



# ਸ਼ਹੀਦ
# ਕਰਤਾਰ ਸਿੰਘ ਸਰਾਭਾ
# ਨੂੰ
# ਸ਼ਰਧਾਂਜਲੀ



*

**ਬਾਬਾ ਸੋਹਨ ਸਿੰਘ ਭਕਨਾ ਵਲੋਂ**

*

(ਇਹ ਲੇਖ ਬਾਬਾ ਸੋਹਣ ਸਿੰਘ ਭਕਨਾ ਨੇ 1966 ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸ਼ਹੀਦੀ ਦਿਵਸ ਉਤੇ ਲਿਖਿਆ ਸੀ । ਜਿਨ੍ਹਾਂ ਦਿਨਾਂ ਵਿਚ ਕਰਤਾਰ ਸਿੰਘ ਸਰਾਭਾ ਉੱਚੀ ਵਿਦਿਆ ਵਾਸਤੇ ਅਮਰੀਕਾ ਗਏ ਸਨ ਉਹਨਾਂ ਦਿਨਾਂ ਵਿਚ ਹੀ ਬਾਬਾ ਸੋਹਨ ਸਿੰਘ ਭਕਨਾ ਦੀ ਪ੍ਰਧਾਨਗੀ ਹੇਠ ਅਮਰੀਕਾ ਵਿਚ ਮਜ਼ਦੂਰੀ ਕਰਨ ਅਤੇ ਪੜ੍ਹਨ ਗਏ ਭਾਰਤੀਆਂ ਨੇ **ਗ਼ਦਰ** ਨਾਂ ਦੀ ਇਕ ਪਾਰਟੀ ਬਣਾਈ ਜਿਸਦਾ ਮੰਤਵ ਅਮਰੀਕਾ ਵਿਚ ਭਾਰਤੀਆਂ ਨਾਲ ਹੋ ਰਹੇ ਜ਼ੁਲਮ ਵਿਰੁਧ ਘੋਲ ਕਰਨਾ ਅਤੇ ਅੰਗਰੇਜ਼ੀ ਸਾਮਰਾਜ ਤੋਂ ਭਾਰਤ ਆਜ਼ਾਦ ਕਰਵਾਉਣਾ ਸੀ। ਸ਼ਹੀਦ ਕਰਤਾਰ ਸਿੰਘ ਸਰਾਭਾ ਆਪਣੀ ਪੜ੍ਹਾਈ ਅਧੂਰੀ ਛੱਡ ਕੇ **ਗ਼ਦਰ ਪਾਰਟੀ** ਵਿਚ ਆ ਸ਼ਾਮਲ ਹੋਏ – **ਯੁਵਕ ਕੇਂਦਰ**)

ਅੱਜ ਮੇਰੀਆਂ ਅੱਖਾਂ ਸਾਹਮਣੇ 16 ਨਵੰਬਰ, 1915 ਦਾ ਉਹ ਦਿਨ ਆ ਰਿਹਾ ਹੈ, ਜਿਸ ਦਿਨ ਮੇਰੇ ਸੱਤ ਸਾਥੀਆ (ਸਰਦਾਰ ਕਰਤਾਰ ਸਿੰਘ ਸਰਾਭਾ, ਭਾਈ ਬਖਸ਼ੀਸ਼ ਸਿੰਘ, ਭਾਈ ਸੁਰੈਣ ਸਿੰਘ ਸਪੁੱਤਰ ਬੂੜ ਸਿੰਘ, ਭਾਈ ਸੁਰੈਣ ਸਿੰਘ ਸਪੁੱਤਰ ਈਸ਼ਰ ਸਿੰਘ, ਭਾਈ ਹਰਨਾਮ ਸਿੰਘ, ਸ੍ਰੀ ਵਿਸ਼ਣੂ ਗਣੇਸ਼ ਪਿੰਗਲੇ ਅਤੇ ਭਾਈ ਜਗਤ ਸਿਘ) ਨੇ ਹਸਦਿਆਂ ਹਸਦਿਆਂ ਫਾਂਸੀ ਦੇ ਰਸੇ ਗਲਾਂ ਵਿਚ ਪਾਏ ਆਖਰੀ ਸਮੇਂ ਫਾਂਸੀ ਦੇ ਤਖਤੇ ਉਤੇ ਖੜੇ ਹੋ ਕੇ ਆਪਣੀ ਮਾਤ ਭੂਮੀ ਨੂੰ ਸੁਨੇਹਾਂ ਦਿੱਤਾ,

"ਐ ਭਾਰਤ ਮਾਤਾ ਅਸੀਂ ਤੇਰੀਆਂ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜ ਨਹੀਂ ਸਕੇ । ਜੇ ਸਾਡੇ ਵਿਚੋਂ ਇਕ ਵੀ ਸਾਥੀ ਜੀਉਂਦਾ,ਰਿਹਾ ਤਾਂ ਆਖ਼ਰੀ ਦਮ ਤਕ ਆਪਣੀ ਮਾਤਰ ਭੂਮੀ ਅਤੇ ਜਨਤਾ ਦੀ ਆਜ਼ਾਦੀ ਅਤੇ ਬਰਾਬਰੀ ਲਈ ਲੜਦਾ ਰਹੇਗਾ । ਹਰ ਤਰ੍ਹਾਂ ਦੀ ਗੁਲਾਮੀ, ਕੀ ਆਰਥਕ ਕੀ ਰਾਜਨੈਤਿਕ ਅਤੇ ਕੀ ਸਮਾਜਿਕ, ਨੂੰ ਦੇਸ਼ ਅਤੇ ਮਨੁੱਖੀ ਸਮਾਜ ਤੋਂ ਮਿਟਾਉਣ ਦੀ ਕੋਸ਼ਿਸ਼ ਕਰੇਗਾ।"

ਇਹਨਾਂ ਸ਼ਹੀਦਾਂ ਦਾ ਮੁਕੱਦਮਾ ਸੈਂਟਰਲ ਜੇਲ੍ਹ ਲਾਹੌਰ ਦੇ ਅੰਦਰ 16 ਨੰਬਰ ਪਾਰਕ ਵਿਚ ਹੋਇਆ। ਇਹ ਮੁਕੱਦਮਾ ਸਪੈਸ਼ਲ ਕੋਰਟ ਦੇ ਸਾਹਮਣੇ ਪੇਸ਼ ਹੋਇਆ । ਇਸ ਦਾ ਫੈਸਲਾ ਆਖ਼ਰੀ ਸੀ । ਇਸ ਦੇ ਵਿਰੁਧ ਨਾਂ ਕੋਈ ਅਪੀਲ ਅਤੇ ਨਾ ਕੋਈ ਦਲੀਲ ਸੀ । ਬਾਅਦ ਵਿਚ 1929—30 ਦੇ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦਾ ਮੁਕੱਦਮਾ ਵੀ ਏਸੇ 16 ਨੰਬਰ ਪਾਰਕ ਸੈਂਟਰਲ ਜੇਲ੍ਹ ਵਿਚ ਹੋਇਆ। ਅਦਾਲਤ ਵੀ 1915 ਦੀ ਤਰ੍ਹਾਂ ਸਪੈਸ਼ਲ ਬਣਾਈ ਗਈ। ਉਸ ਦੇ ਫ਼ੈਸਲੇ ਦੀ 1915 ਦੇ ਦੇਸ਼ ਭਗਤਾਂ ਦੀ ਤਰ੍ਹਾਂ ਕੋਈ ਅਪੀਲ ਨਹੀਂ ਹੋ ਸਕਦੀ ਸੀ।

ਪਹਿਲੇ ਮੁਕੱਦਮੇ—1915 ਵਿਚ 24 ਦੇਸ਼ ਭਗਤਾਂ ਨੂੰ ਫਾਂਸੀ ਦਾ ਹੁਕਮ ਸੁਣਾਇਆ ਗਿਆ । ਇਸ ਹੁਕਮ ਨੂੰ ਉਹਨਾਂ ਖਿੜੇ ਮੱਥੇ ਸੁਣਿਆ । ਕਰਤਾਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਉੱਚੀ ਆਵਾਜ਼ ਨਾਲ "Thank you" (ਧੰਨ-ਵਾਦ) ਕਿਹਾ । ਜਦ ਕੈਦੀਆਂ ਵਾਲੇ ਕਪੜੇ ਪਹਿਨਾ ਕੇ ਫ਼ਾਂਸੀ ਦੀਆਂ ਕੋਠੜੀਆਂ ਵਿਚ ਸਾਰਿਆਂ ਨੂੰ ਬੰਦ ਕਰ ਦਿੱਤਾ ਗਿਆ ਤਾਂ ਜੇਲ੍ਹ ਨਿਯਮਾਂ ਅਨੁਸਾਰ, ਜੇਲ੍ਹ ਸੁਪਰੀਟੈਂਡੈਂਟ ਹਰ ਇਕ ਕੋਲ ਆਇਆ ਅਤੇ ਕਿਹਾ "ਤੁਸੀਂ ਜਾਣਦੇ ਹੋ ਕਿ ਸਪੈਸ਼ਲ ਕੋਰਟ ਦਾ ਫ਼ੈਸਲਾ ਆਖ਼ਰੀ ਫ਼ੈਸਲਾ ਹੁੰਦਾ ਹੈ। ਹਾਂ, ਤੁਸੀਂ ਬਾਦਸ਼ਾਹ ਅੱਗੇ ਰਹਿਮ ਦੀ ਦਰਖ਼ਾਸਤ ਕਰ ਸਕਦੇ ਹੋ ।" ਸਿਵਾਏ ਭਾਈ ਪਰਮਾਨੰਦ ਲਾਹੌਰ ਅਤੇ ਇਕ ਹੋਰ ਆਦਮੀ, ਜਿਸ ਨੇ ਪਿੰਡ ਚੱਬਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਦੇਸ਼ ਭਗਤਾਂ ਨੂੰ ਪਰੇਰ ਕੇ ਇਕ ਸ਼ਾਹੂਕਾਰ ਦੇ ਘਰ ਡਾਕਾ ਮਰਵਾਇਆ ਸੀ, ਜਿਸ ਦਾ ਕਿ ਉਸ ਨੇ ਕਰਜ਼ਾ ਦੇਣਾ ਸੀ, ਹੋਰ ਕਿਸੇ ਨੇ ਰਹਿਮ ਦੀ ਅਪੀਲ ਨਾ ਕੀਤੀ । ਸਗੋਂ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤੀ । ਕਰਤਾਰ ਸਿੰਘ ਨੇ ਇਸ ਪੇਸ਼ਕਸ਼ ਦਾ ਮਖੌਲ ਉਡਾ-ਇਆ ਅਤੇ ਕਿਹਾ ਕਿ "ਮੈਂ ਅਪੀਲ ਕਰਦਾ ਹਾਂ ਕਿ ਸਾਨੂੰ ਜਲਦੀ ਤੋਂ ਜਲਦੀ

ਫ਼ਾਂਸੀ ਦਿੱਤੀ ਜਾਵੇ।"

ਅਸੀਂ 24 ਫ਼ਾਂਸੀ ਲਗਣ ਵਾਲੇ ਪਾਰਕ ਨੰਬਰ 121 ਵਿਚ 24 ਕੋਠੀਆਂ ਦੀ ਕਤਾਰ ਨਾਲ ਨਾਲ ਬੰਦ ਕੀਤੇ ਹੋਏ ਸੀ। ਸਾਨੂੰ ਸ਼ਾਮ ਨੂੰ ਅੱਧਾ ਘੰਟਾ ਟਹਿਲਣ ਲਈ ਵਿਹੜੇ ਵਿਚ ਕੱਢਿਆ ਜਾਂਦਾ ਸੀ। ਇਕ ਦਿਨ ਜਦ ਮੈਨੂੰ ਮੌਕਾ ਮਿਲਿਆ ਤਾਂ ਮੈਂ ਟਹਿਲਦਿਆਂ ਟਹਿਲਦਿਆਂ ਕਰਤਾਰ ਦੀ ਕੋਠੀ ਵਿਚ ਝਾਤੀ ਮਾਰੀ। ਅੰਦਰ ਸਾਹਮਣੇ ਕੰਧ ਉਤੇ ਕੋਲੇ ਨਾਲ ਮੋਟੇ ਅੱਖਰਾਂ ਵਿਚ ਲਿਖਿਆ ਸੀ, **'ਸ਼ਹੀਦੋਂ ਕਾ ਖ਼ੂਨ ਕਭੀ ਖ਼ਾਲੀ ਨਹੀਂ ਜਾਤਾ।"** ਪੜ੍ਹ ਕੇ ਮੈਂ ਆਖਿਆ, "ਕਰਤਾਰ! ਏਥੇ ਤਾਂ ਹੱਡੀਆਂ ਵੀ ਜੇਲ੍ਹ ਦੇ ਹੀ ਸਾੜ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਕਿਸੇ ਨੂੰ ਬਾਹਰ ਪਤਾ ਨਾ ਲੱਗੇ। ਤੂੰ ਲਿਖਿਆ ਹੈ ਕਿ ਸ਼ਹੀਦੋਂ ਕਾ ਖ਼ੂਨ ਕਭੀ ਖ਼ਾਲੀ ਨਹੀਂ ਜਾਤਾ।" ਕਰਤਾਰ ਨੇ ਹੱਸ ਕੇ ਜੁਆਬ ਦਿੱਤਾ, "ਹਾਂ ਜੀ ਠੀਕ ਹੀ ਤਾਂ ਲਿਖਿਆ ਹੈ।" ਅੱਜ ਕਰਤਾਰ ਦੀ ਭਵਿੱਖ ਬਾਣੀ ਮੈਨੂੰ ਚੇਤੇ ਆਉਂਦੀ ਹੈ ਕਿ ਉਹ ਕਿੰਨਾ ਸੂਝਵਾਨ, ਨਿਡੱਰ ਅਤੇ ਬਹਾਦਰ ਸੀ।

ਸੱਚ ਤਾਂ ਇਹ ਹੈ ਕਿ ਲਾਲਾ ਹਰਦਿਆਲ ਨੂੰ ਇਨਕਲਾਬ ਦੇ ਰਸਤੇ ਲਾਉਣ ਵਾਲਾ ਕਰਤਾਰ ਸਿੰਘ ਹੀ ਸੀ। ਉਹ ਹੀ ਹਰਦਿਆਲ ਨੂੰ ਇਸ ਕੰਮ ਵਲ ਲਿਆਇਆ ਸੀ ਅਤੇ ਆਪਣੇ ਨਾਲ ਲਾਇਆ ਸੀ। ਜਦ ਪਹਿਲੀ ਨਵੰਬਰ 1913 ਨੂੰ **'ਗ਼ਦਰ'** ਅਖ਼ਬਾਰ ਦਾ ਪਹਿਲਾ ਪਰਚਾ ਨਿਕਲਿਆ ਤਾਂ ਹਰਦਿਆਲ ਦੇ ਉਰਦੂ ਵਿਚ ਲਿਖੇ ਹੋਏ ਮਜ਼ਮੂਨਾਂ ਦਾ ਤਰਜਮਾ ਕਰਤਾਰ ਸਿੰਘ ਹੀ ਕਰਦਾ ਸੀ। ਛਾਪੇ ਦੀ ਹੈਂਡ ਮਸ਼ੀਨ ਉਹ ਆਪਣੇ ਹੱਥੀਂ ਚਲਾਉਂਦਾ ਸੀ। ਸ਼ੁਰੂ ਸ਼ੁਰੂ ਵਿਚ **ਯੁਗਾਂਤਰ ਆਸ਼ਰਮ** ਦਾ ਸਾਰਾ ਕੰਮ ਕਰਤਾਰ ਸਿੰਘ ਦੇ ਸਿਰ ਤੇ ਹੀ ਰਿਹਾ। ਕਈ ਹਫ਼ਤੇ ਪਿਛੋਂ ਦੂਸਰੇ ਸਾਥੀ ਸਹਾਇਤਾ ਲਈ ਭੇਜੇ ਗਏ। ਉਸ ਨੂੰ ਰਾਤ ਦਿਨ ਆਰਾਮ ਦੀ ਕਦੀ ਨਾ ਸੁਝੀ। ਬਲਕਿ ਜਦ ਸੁਝਦਾ ਸੀ ਤਾਂ ਕੰਮ। ਜਿੰਨਾਂ ਉਹ ਅਣਥੱਕ ਮਿਹ-ਨਤੀ ਸੀ ਉਨਾ ਹੀ ਫੁਰਤੀਲਾ ਵੀ। ਹਵਾਈ ਜਹਾਜ਼ ਚਲਾਉਣ ਅਤੇ ਥੋੜ੍ਹੀ ਬਹੁਤ ਮੁਰੰਮਤ ਦਾ ਕੰਮ ਛੇ ਮਹੀਨੇ ਦੇ ਅੰਦਰ ਹੀ ਸਿੱਖ ਲਿਆ। ਦੂਸਰੇ ਨੌਜਵਾਨਾਂ ਨੂੰ ਕੰਮ ਸਿਖਾਉਣ ਲਈ ਇਕ ਜਥਾ ਵੀ ਤਿਆਰ ਕਰ ਲਿਆ।

ਉਹ ਇਕ ਬੇਮਿਸਾਲ ਦੇਸ਼ ਭਗਤ ਹੀ ਨਹੀਂ ਸੀ ਬਲਕਿ ਉਸ ਦੇ ਮਨ ਵਿਚੋਂ ਭੈ ਅਤੇ ਮੌਤ ਦਾ ਡਰ ਵੀ ਦੂਰ ਹੋ ਚੁਕਿਆ ਸੀ। ਬੇਮਿਸਾਲ ਤਿਆਗੀ ਅਤੇ

ਕਰਾਂਤੀਕਾਰੀ ਜਰਨੈਲ ਹੁੰਦਿਆ ਹੋਇਆ ਉਹ ਦੋਸਤਾਂ ਦਾ ਦੋਸਤ ਸੀ। ਉਹ ਖ਼ਤਰੇ ਵੇਲੇ ਸਭ ਤੋਂ ਅੱਗੇ ਰਹਿੰਦਾ ਸੀ। ਫ਼ੌਜੀ ਪਲਟਣਾ ਵਿਚ ਨਿਧੜਕ ਹੋ ਕੇ ਜਾਂਦਾ ਅਤੇ ਬਗ਼ੈਰ ਕਿਸੇ ਡਰ ਦੇ ਫ਼ੌਜੀਆਂ ਨੂੰ ਪਰੇਰਦਾ। ਉਸ ਦੀ ਇਸ ਨਿਡਰਤਾ ਦਾ ਫੌਜੀਆਂ ਉਤੇ ਏਨਾ ਅਸਰ ਹੁੰਦਾ ਕਿ ਉਹ ਆਜ਼ਾਦੀ ਦੀ ਜੰਗ ਵਿਚ ਸ਼ਾਮਲ ਹੋਣ ਲਈ ਫੌਰਨ ਤਿਆਰ ਹੋ ਜਾਂਦੇ।

ਉਸ ਵਿਚ ਪੂਰਣ ਇਨਸਾਨੀ ਸਿਫਤਾਂ ਸਨ। ਮੈਂ ਖ਼ਿਆਲ ਕਰਦਾ ਹਾਂ ਕਿ ਦੁਨੀਆ ਦੇ ਇਤਿਹਾਸ ਵਿਚ ਏਨੀ ਛੋਟੀ ਉਮਰ (19 ਸਾਲ) ਵਿਚ ਸ਼ਾਇਦ ਹੀ ਕੋਈ ਜਰਨੈਲ ਮਿਲੇ ਜੋ ਕਰਤਾਰ ਸਿੰਘ ਦਾ ਸਾਨੀ ਹੋਵੇ। ਉਸ ਦੀ ਵਿਦਿਆ F. A. ਦੇ ਬਰਾਬਰ ਸੀ। ਉਰਦੂ, ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਚੰਗੀ ਤਰ੍ਹਾਂ ਲਿਖ ਪੜ੍ਹ ਲੈਂਦਾ ਸੀ। ਸੱਚੀ ਗਲ ਤਾਂ ਇਹ ਹੈ ਕਿ ਜੋ ਉਹ ਸੀ ਉਸ ਦੀ ਜ਼ਿੰਦਗੀ ਦਾ ਚਿੱਤਰ ਖਿੱਚਣਾ ਮੇਰੀ ਕਲਮ ਦੀ ਤਾਕਤ ਤੋਂ ਬਾਹਰ ਹੈ।

ਭਾਰਤੀ ਨੌਜਵਾਨੋ ਅੰਤ ਵਿਚ ਮੈਂ ਤੁਹਾਨੂੰ ਅਪੀਲ ਕਰਦਾ ਹਾਂ ਕਿ ਇਹਨਾਂ 19—20 ਸਾਲਾਂ ਦੇ ਨੌਜਵਾਨਾਂ ਦੀਆਂ ਕੁਰਬਾਨੀਆਂ ਨੂੰ ਨਾ ਭੁਲੋ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਅਤੇ ਨੌਜਵਾਨਾਂ ਨੂੰ ਪੂਰਨ ਆਜ਼ਾਦੀ ਅਤੇ ਬਰਾਬਰੀ ਦਾ ਰਾਹ ਵਿਖਾਉਣ ਲਈ ਬੇਗਰਜ਼ ਹੋ ਕੇ ਆਪਣੀਆਂ ਜਾਨਾਂ ਵਾਰੀਆਂ ਅਤੇ ਕੌਮੀ ਅਣਖ ਤੇ ਮਰ ਮਿਟੇ। ਦੇਸ਼ ਦੇ ਅੰਦਰ ਹੀ ਨਹੀਂ ਬਲਕਿ ਵੈਰੀ ਦੇ ਘਰ ਜਾ ਕੇ ਉਸ ਦੇ ਅਪਰਾਧਾਂ ਦੀ ਸਜ਼ਾ ਦਿੱਤੀ।

ਖੁਦੀ ਰਾਮ ਬੋਸ (ਬੰਗਾਲ), ਮਦਨ ਲਾਲ ਢੀਂਗਰਾ (ਅੰਮ੍ਰਿਤਸਰ), ਕਰਤਾਰ ਸਿੰਘ ਸਰਾਭਾ, ਭਗਤ ਸਿੰਘ, ਊਧਮ ਸਿੰਘ ਸੁਨਾਮ ਅਤੇ ਦੂਸਰੇ ਇਨਕਲਾਬੀ ਦੇਸ਼ ਭਗਤ, ਮਨੁੱਖੀ ਸਮਾਜ ਵਿਚ ਪੂਰਨ ਆਜ਼ਾਦੀ ਅਤੇ ਬਰਾਬਰੀ ਦੇ ਉਦੇਸ਼ ਨੂੰ ਪਹੁੰਚਾਉਣ ਵਾਲੇ ਸਾਰੇ ਸ਼ਹੀਦਾਂ ਨੂੰ ਸਾਹਮਣੇ ਰੱਖੋ। ਉਹਨਾਂ ਦੇ ਵਿਖਾਏ ਹੋਏ ਰਸਤੇ ਉਤੇ ਚਲੋ। ਅਮਲੋਂ ਸਖਣੇ ਅਤੇ ਗੱਲਾਂ ਨਾਲ ਜਨਤਾ ਨੂੰ ਧੋਖਾ ਦੇਣ ਵਾਲਿਆਂ ਤੋਂ ਸਾਵਧਾਨ ਰਹੋ !

—0—

# ਹੈ ਤੇਰੀ ਕਹਾਣੀ ਯਾਦ ਅਜੇ

ਦੇਸ਼ ਨਾਲ ਏ ਵੀਰ ਸਿਪਾਹੀ ਪ੍ਰੀਤ ਅਨੋਖੀ ਪਾਈ ਤੂੰ ।
ਇਹ ਸਧਰਾਂ ਭਰਪੂਰ ਜਵਾਨੀ ਵਤਨਾਂ ਲੇਖੇ ਲਾਈ ਤੂੰ ।
ਹੱਸਦੇ ਗਾਉਂਦੇ ਪੈਲਾਂ ਪਾਉਂਦੇ ਜਾਨ ਦੀ ਬਾਜ਼ੀ ਲਾਈ ਤੂੰ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਦੇਸ਼ ਦੀ ਮਹਿਫ਼ਲ ਅੰਦਰ ਬਸ ਤੂੰ ਦੋ ਪਲ ਆ ਕੇ ਚਲਾ ਗਿਆ ।
ਹਿੰਦੀਆ ਅੰਦਰ ਆਜ਼ਾਦੀ ਦੀ ਜੋਤ ਜਗਾ ਕੇ ਚਲਾ ਗਿਆ ।
ਸਿੱਧੇ ਕੁਚਲੇ ਅਰਮਾਨਾਂ ਨੂੰ ਲਾਂਬੂ ਲਾ ਕੇ ਚਲਾ ਗਿਆ ।
ਚਲਾ ਗਿਆ ਪਰ ਤੂੰ ਹੈਂ ਫਿਰ ਵੀ ਹਰ ਦਿਲ ਵਿਚ ਆਬਾਦ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਯਾਦ ਹੈ ਤੇਰਾ ਵਿਦਿਆ ਖਾਤਰ ਪ੍ਰਦੇਸਾਂ ਨੂੰ ਜਾਣਾ ਵੀ ।
ਉਥੇ ਜਾ ਕੇ ਆਪਣੇ ਦੇਸ਼ ਦੇ ਹਾਲ ਤੇ ਗੁੱਸਾ ਖਾਣਾ ਵੀ ।
ਫੁਲਾਂ ਵਰਗਾ ਜੋਬਨ ਆਪਣਾ ਵਤਨਾਂ ਲੇਖੇ ਲਾਣਾ ਵੀ ।
ਗੂੰਜ ਰਹੇ ਹਨ ਕੰਨਾਂ ਅੰਦਰ ਤੇਰੇ ਗ਼ਦਰੀ ਰਾਗ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਤੁਸਾਂ ਖਾਧੀਆਂ ਰਲ ਮਿਲ ਕਸਮਾਂ ਰਣਖੇਤਰ ਨੂੰ ਜਾਵਾਂਗੇ ।
ਅਨਿਆਇ ਦਾ ਅੰਤ ਕਰਾਂਗੇ, ਵੈਰੀ ਮਾਰ ਭਜਾਵਾਂਗੇ ।
ਜਾਂ ਹਿੰਦ ਨੂੰ ਆਜ਼ਾਦ ਕਰਾਂਗੇ ਜਾਂ ਜੀਂਦੇ ਨਾ ਆਵਾਂਗੇ ।
ਚਲਾ ਗਿਆ ਪਰ ਤੂੰ ਹੈ ਫਿਰ ਵੀ ਹਰ ਦਿਲ ਵਿਚ ਆਬਾਦ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਕਹਿਰਾਂ ਦਾ ਸੰਗਰਾਮ ਛੇੜਿਆ ਲਾ ਕੇ ਤੋੜ ਨਿਭਾਈ ਤੂੰ ।
ਮੌਤ ਕੁੜੀ ਦੇ ਨਾਲ ਹੀਰਿਆ ਆ ਕੀਤੀ ਕੁੜਮਾਈ ਤੂੰ ।
ਫਾਂਸੀ ਦੇ ਉਸ ਫੰਦੇ ਨੂੰ ਵੀ ਹੱਸ ਗਲਵਕੜੀ ਪਾਈ ਤੂੰ ।
ਨਵੀਂ ਨਵੀਂ ਮਸ ਫੁਟੀ ਹਾਲੇ, ਉਮਰ ਅਠਾਰਾਂ ਸਾਲ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਮੁਕੀ ਨਹੀਂ ਗੁਲਾਮੀ ਹਾਲੇ, ਮੁਕਿਆ ਹਾਹਾਕਾਰ ਨਹੀਂ ।
ਜਿਸ ਦੀ ਖਾਤਰ ਤੂੰ ਮਰਿਆ ਸੈਂ ਬਣਿਆ ਉਹ ਸੰਸਾਰ ਨਹੀਂ ।
ਬੰਦਾ ਬੰਦੇ ਨੂੰ ਲੁੱਟਦਾ ਹੈ ਮਿਹਨਤ ਦਾ ਸਤਕਾਰ ਨਹੀਂ ।
ਅਨਿਆਏ ਦਾ ਅੰਤ ਨਾ ਹੋਇਆ ਧਰਤੀ ਹੈ ਬਰਬਾਦ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

ਏਥੋਂ ਨੀਵੇਂ ਸਮਝੇ ਜਾਂਦੇ ਕਾਮੇ ਤੇ ਮਜ਼ਦੂਰ ਅਜੇ ।
ਸਹੀ ਆਜ਼ਾਦੀ ਅਜੇ ਨਾ ਆਈ ਸਾਡੀ, ਮੰਜ਼ਲ ਦੂਰ ਅਜੇ ।
ਅਸਾਂ ਪਚਾਣੈ ਚਾਰ ਚੁਫੇਰੇ ਆਜ਼ਾਦੀ ਦਾ ਨੂਰ ਅਜੇ ।
ਭੁਖ ਨੰਗ ਤੋਂ ਅਸੀਂ ਦੇਸ਼ ਨੂੰ ਕਰਨਾ ਹੈ ਆਜ਼ਾਦ ਅਜੇ ।
ਅਸੀਂ ਦਿਆਂਗੇ ਇਸ ਧਰਤੀ ਨੂੰ ਆਪਣੇ ਲਹੂ ਦੀ ਖਾਦ ਅਜੇ ।
ਹਿੰਦ ਵਾਸੀਆਂ ਨੂੰ ਹੈ ਸਾਥੀ ਤੇਰੀ ਕਹਾਣੀ ਯਾਦ ਅਜੇ ।

# ਕੌਮ ਦਾ ਸਿਤਾਰਾ

[ਬਜ਼ੁਰਗ ਦੇਸ਼ ਭਗਤ ਗਦਾਰੀ ਅਤੇ ਪ੍ਰਸਿਧ ਕਵੀ ਸ: ਮੁਨਸ਼ਾ ਸਿੰਘ ਜੀ ਦੁਖੀ ਨੇ ਇਹ ਕਵਿਤਾ 1927 ਵਿਚ ਕਲਕੱਤੇ "ਕਾਵਿ-ਕੁਟੀਆ" (ਉਨ੍ਹਾਂ ਦਿਨਾਂ ਵਿਚ "ਕਟੀਆ" ਕਵੀਆਂ ਦਾ ਇਕ ਪ੍ਰਮੁਖ ਕੇਂਦਰ ਹੁੰਦਾ ਸੀ) ਵਿਚ ਰਹਿੰਦਿਆਂ ਲਿਖੀ ਸੀ। ਇਹ ਕਵਿਤਾ 1927 ਵਿਚ **ਕਿਰਤੀ** ਅਖਬਾਰ ਵਿਚ ਛਪੀ ਸੀ ।]

**—ਯੁਵਕ ਕੇਂਦਰ**

ਕੇਹਾ ਅੱਜ ਸ਼ੋਰ, ਘਨਘੋਰ ਕੇਹੀ ਬੱਦਲਾਂ ਦੀ,
ਵੇਖੋ ਖਾਂ ਚੁਫੇਰੇ ਕੀ ਅੰਧੇਰ ਜਿਹਾ ਹੋ ਗਿਆ !
ਬੁਢੇ, ਨੌਜਵਾਨ, ਬੱਚੇ, ਸਾਰੇ ਪਰੇਸ਼ਾਨ ਖੜੇ,
ਹੋਏ ਕਿਉਂ ਹੈਰਾਨ, ਕੀ ਅਮੋਲ ਲਾਲ ਖੋ ਗਿਆ ?
ਰੋਂਦੀਆਂ ਕਿਉਂ ਮਾਂਵਾਂ ਭੈਣਾ, ਵੈਣ ਕੇਹੇ ਪਾਉਂਦੀਆਂ ਨੇ
ਸੋਗ ਦਾ ਮੁਕਾਮ ਕਿਉਂ ਪੰਜਾਬ ਸਾਰਾ ਹੋ ਗਿਆ ?
ਹਿੰਦ ਦਾ ਦੁਲਾਰਾ, ਹਾਂ ਜੀ ! ਪਿਆਰਾ ਕਰਤਾਰ ਸਿੰਘ,
ਕੌਮ ਦਾ ਸਿਤਾਰਾ ਕਰਤਾਰ ਰੂਪ ਹੋ ਗਿਆ !




ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਇਸ ਜੀਵਨ ਸੰਗਰਿਹ ਬਾਰੇ

# ਦੋ ਸ਼ਬਦ

ਇਸ ਛੋਟੀ ਜਿਹੀ ਪੁਸਤਕ ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਜੀਵਨੀ ਦੀ ਸੰਖੇਪ ਜਿਹੀ ਝਲਕ ਦਿੱਤੀ ਹੈ। ਅਸੀਂ ਵੱਖ ਵੱਖ ਥਾਵਾਂ ਤੋਂ ਸ਼ਹੀਦ ਸਰਾਭਾ ਹੋਰਾਂ ਦੀ ਇਹ ਜੀਵਨੀ ਇਕੱਠੀ ਕੀਤੀ ਹੈ। ਇਸ ਸੰਗਰਹਿ ਵਿਚ ਇਕ ਲੇਖ ਸ਼ਹੀਦ ਭਗਤ ਸਿੰਘ ਦਾ ਸ਼ਾਮਲ ਹੈ। ਇਹ ਲੇਖ ਉਹਨਾਂ ਨੇ ਸ਼ਹੀਦ ਸਰਾਭਾ ਜੀ ਜੀਵਨੀ ਬਾਰੇ ਲਖਨਊ ਤੋਂ ਨਿਕਲਣ ਵਾਲੇ ਰਸਾਲੇ 'ਚਾਂਦ' ਦੇ ਫ਼ਾਂਸੀ ਅੰਕ ਵਿਚ ਲਿਖਿਆ ਸੀ। ਇਸ ਵਿਚ ਕੁਝ ਹਾਲ 1927 ਵਿਚ ਅੰਮ੍ਰਿਤਸਰ ਤੋਂ ਨਿਕਲਣ ਵਾਲੇ ਅਖਬਾਰ 'ਕਿਰਤੀ' ਉਤੇ ਅਧਾਰਤ ਹੈ। ਇਕ ਲੇਖ ਬਾਬਾ ਸੋਹਣ ਸਿੰਘ ਭਕਨਾ ਦੀ ਲੇਖਣੀ ਤੋਂ ਹੈ। ਬਾਬਾ ਜੀ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸਾਥੀ ਸਨ।

—ਯੁਵਕ ਕੇਂਦਰ

ਪਹਿਲੀ ਵਾਰ—26 ਜਨਵਰੀ, 1967

ਦੂਸਰੀ ਵਾਰ—17 ਨਵੰਬਰ, 1967

## ਸ਼ਹੀਦ ਭਗਤ ਸਿੰਘ ਜੀ ਦੇ ਮਾਤਾ ਜੀ ਵਲੋਂ

# ਨੌਜਵਾਨਾਂ ਦੇ ਨਾਂ ਸੁਨੇਹਾਂ

ਭਗਤ ਸਿੰਘ ਦੇ ਫੜੇ ਜਾਣ ਤੇ ਉਸ ਕੋਲੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਫੋਟੋ ਨਿਕਲੀ ਜੋ ਉਹ ਹਮੇਸ਼ਾਂ ਆਪਣੇ ਪਾਸ ਰਖਦਾ ਹੁੰਦਾ ਸੀ। ਕਈ ਵਾਰ ਮੇਰੇ ਨਾਲ ਗੱਲਾਂ ਕਰਦਾ ਕਰਦਾ ਮੈਨੂੰ ਆਪਣੀ ਜੇਬ ਵਿਚੋਂ ਇਹ ਫੋਟ ਕੱਢਕੇ ਦਿਖਾਂਦਾ ਤੇ ਕਹਿੰਦਾ "ਬੇਬੇ ਜੀ ਇਹ ਜੇ ਮੇਰਾ ਗੁਰੂ ਮੇਰਾ ਸਾਥੀ, ਤੇ ਭਰਾ।" ਸ਼ਹੀਦ ਕਰਤਾਰ ਸਿੰਘ ਸਰਾਭਾ 1914—15 ਦੇ ਗਦਰ ਪਾਰਟੀ ਦੇ ਸ਼ਹੀਦਾ ਵਿਚੋਂ ਉਮਰ ਵਿਚ ਸਭ ਤੋਂ ਛੋਟਾ ਤੇ ਕੰਮ ਵਿਚ ਅੱਗੇ ਰਹਿਣ ਵਾਲਿਆਂ ਵਿਚੋਂ ਸੀ।

ਘਰ ਵਿਚ ਕੰਮ ਕਰਦੇ ਤੇ ਏਧਰ ਓਧਰ ਫਿਰਦਿਆਂ ਭਗਤ ਸਿੰਘ ਗਾਉਂਦਾ ਹੁੰਦਾ ਸੀ :—

**"ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,**
**ਗੱਲਾਂ ਕਰਨੀਆਂ ਢੇਰ ਸੁਖਲੀਆਂ ਨੇ।**
**ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ,**
**ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ**

ਉਸ ਨੇ ਬੜੇ ਪਿਆਰ ਨਾਲ ਦਸਣਾ ਕਿ ਬੇਬੇ ਜੀ ਇਹ ਸ਼ੇਅਰ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਹੈ।

ਭਗਤ ਸਿੰਘ ਜਦੋਂ ਵੀ ਘਰ ਆਉਂਦਾ ਤਾਂ ਉਸ ਦੀਆਂ ਜੇਬਾਂ ਵਿਚ ਦੋ ਚਾਰ ਕਿਤਾਬਾਂ ਜ਼ਰੂਰ ਹੁੰਦੀਆਂ। ਮੈਂ ਕਈ ਵਾਰ ਪੁਛਣਾ "ਬੇਟਾ ਤੂੰ ਐਵੇਂ ਆਪ-ਣੀਆਂ ਜੇਬਾ ਇਨ੍ਹਾਂ ਕਿਤਾਬਾਂ ਨਾਲ ਹੀ ਪਾੜ ਲਿਆਉਂਦਾ ਹੈਂ। ਇਹ ਸਭ ਕੁਝ ਕੀ ਹੈ? ਉਸ ਨੇ ਹੱਸਦੇ ਹੱਸਦੇ ਦਸਣਾ ਕਿ ਇਹ ਕਿਤਾਬਾਂ ਬਹੁਤ ਕੀਮਤੀ ਹਨ। ਇਹ ਉਨ੍ਹਾਂ ਸ਼ਹੀਦਾਂ ਤੇ ਦੇਸ਼ ਭਗਤਾਂ ਦੇ ਬਾਰੇ ਹਨ ਜਿਹੜੇ ਦੇਸ਼ ਦੀ ਆਜ਼ਾਦੀ ਲਈ ਲੜ ਰਹੇ ਹਨ। ਇਨ੍ਹਾਂ ਵਿਚੋਂ ਕੁਝ ਕਿਤਾਬਾਂ ਹਨ ਇਟਲੀ, ਰੂਸ ਅਤੇ ਆਇਰਲੈਂਡ ਦੇ ਦੇਸ਼ ਭਗਤਾਂ ਬਾਰੇ।

ਬਚਿਓ! ਤੁਹਾਨੂੰ ਵੀ ਅੱਜ ਦੇਸ਼ ਭਗਤਾਂ ਦੇ ਤਜਰਬੇ ਨੂੰ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ, ਤਾਂ ਜੋ ਤੁਸੀਂ ਵੀ ਅੱਜ ਦੇ ਹਾਲਾਤ ਅਨੁਸਾਰ ਆਪਣਾ ਰਸਤਾ ਲੱਭ ਸਕੋ।

**ਮੇਰਾ ਅਸ਼ੀਰਵਾਦ—ਦੇਸ਼ ਭਗਤ ਬਣੋ।**

**—ਵਿਦਿਆਵਤੀ**

ਏਸੇ ਲਈ ਅੱਜ ਸਜ-ਧਜ ਕੋਈ ਨਾ ਦਿਸੇ,
ਸੂਰਜ ਵੀ ਵੇਖੋ, ਸੀਸ ਬੱਦਲੀਂ ਲੁਕੋ ਗਿਆ !
ਭਾਰਤ ਦਾ ਬੱਚਾ ਬੱਚਾ ਰੋਵੇ ਸੂਰਬੀਰ ਤਾਈਂ,
ਪੱਥਰ ਦਿਲਾਂ ਦੇ ਨੇਤਰੋਂ ਭੀ ਨੀਰ ਚੋ ਗਿਆ !
ਦੇਖਿਆ ਨਾ ਰੱਜ ਮੁੱਖ, ਲੱਥੀ ਨਾ ਪਿਆਸ ਭੁੱਖ,
ਪ੍ਰੇਮ ਦੀ ਕਟਾਰ ਦਿਲੀਂ ਵੀਰ ਜੋ ਘੁਸੋ ਗਿਆ !
ਹਿੰਦ ਦਾ ਦੁਲਾਰਾ, ਹਾਂ ਜੀ ਪਿਆਰਾ ਕਰਤਾਰ ਸਿੰਘ
ਕੌਮ ਦਾ ਸਿਤਾਰਾ ਕਰਤਾਰ ਰੂਪ ਹੋ ਗਿਆ !

ਉੱਠਦੀ ਜੁਆਨੀ ਸ਼ੇਰ ਗੱਜਿਆ ਲਾਸਾਨੀ,
ਘੱਤੀ ਵੈਰੀਆਂ ਹੈਰਾਨੀ ਭੁੱਭ ਮਾਰ ਕੇ ਖਲੋ ਗਿਆ !
ਮਾਰਿਆ ਜਾ ਪੰਜਾ ਖੇਲ ਭੁਲ ਗਈ ਮਦਾਰੀਆਂ ਨੂੰ,
ਜ਼ਾਲਮਾਂ ਦੇ ਭੇਤ ਦੀ ਅਖੀਰੀ ਜੜ੍ਹ ਖੋ ਗਿਆ !
ਕਰ ਗਿਆ ਸਫ਼ਾਈ ਨਾ ਲੁਕਾਈ ਰਹੀ ਗੱਲ ਕਾਈ,
ਦਗੇ ਬੇਈਮਾਨੀ ਦੀ ਕਨਾਤ ਪਾੜ ਸੋ ਗਿਆ !
ਹਿੰਦ ਦਾ ਦੁਲਾਰਾ, ਹਾਂ ਜੀ ਪਿਆਰਾ ਕਰਤਾਰ ਸਿੰਘ,
ਕੌਮ ਦਾ ਸਿਤਾਰਾ ਕਰਤਾਰ ਰੂਪ ਹੋ ਗਿਆ !

ਮਾਨਸ ਜਨਮ ਨੂੰ ਸਫਲ ਕੀਤਾ ਸੂਰਮੇ ਨੇ,
ਹੋ ਗਿਆ ਅਮਰ ਕਈ ਕੁੱਲਾਂ ਦੇ ਪਾਪ ਧੋ ਗਿਆ !
ਹੋ ਗਿਆ ਸ਼ਹੀਦ ਚੰਦ ਈਦ ਵਾਂਗ ਵੇਖੋ ਜੱਗ,
ਹਿੰਦ ਮਾਂ ਦੀ ਗੋਦ 'ਚ ਹਮੇਸ਼ਾਂ ਲਈ ਸੌਂ ਗਿਆ !
ਦੇ ਗਿਆ ਦਿਲਾਸਾ ਧਰਵਾਸ ਟੁੱਟੇ ਦਿਲਾਂ ਤਾਈਂ,
ਮਾਰ ਕੇ ਝਪਟ ਖੰਭ ਬਗਲਿਆਂ ਦੇ ਖੋਹ ਗਿਆ !
ਹਿੰਦ ਦਾ ਦੁਲਾਰਾ, ਹਾਂ ਜੀ ਪਿਆਰਾ ਕਰਤਾਰ ਸਿੰਘ,
ਕੌਮ ਦਾ ਸਿਤਾਰਾ ਕਰਤਾਰ ਰੂਪ ਹੋ ਗਿਆ !

# ਯੁਵਕ ਕੇਂਦਰ ਵਲੋਂ ਪ੍ਰਕਾਸ਼ਤ ਪੁਸਤਕਾਂ

| | | | ਮੁਲ |
|---|---|---|---|
| 1. | ਦੁਖ (ਹਿੰਦੀ—ਪੰਜਾਬੀ,) | ਬਾਬਾ ਸੋਹਨ ਸਿਘ ਭਕਨਾ | 15 ਪੈਸੇ |
| 2. | ਜੀਵਨ ਕਰਤੱਵ (ਹਿੰਦੀ—ਪੰਜਾਬੀ) | ,, ,, ,, | 10 ਪੈਸੇ |
| 3. | ਇਨਕਲਾਬੀ ਲਹਿਰ (ਪੰਜਾਬੀ—ਹਿੰਦੀ) | ,, ,, ,, | 10 ਪੈਸੇ |
| 4. | ਸ਼ਹੀਦ ਕਰਤਾਰ ਸਿੰਘ ਸਰਾਭਾ (ਪੰਜਾਬੀ) | ਜੀਵਨੀ | 25 ਪੈਸੇ |
| 5. | ਗ਼ਰੀਬੀ (ਪੰਜਾਬੀ, ਹਿਦੀ, ਅਗਰੇਜ਼ੀ) | | 15 ਪੈਸੇ |
| 6. | ਸਾਡੀ ਇਹ ਦੁਰਦਸ਼ਾ ਕਿਉਂ ? (ਪੰਜਾਬੀ ਹਿੰਦੀ, ਉਰਦੂ) | | 10 ਪੈਸੇ |
| 7. | ਭਾਰਤ ਵਿਚ ਇਸਤਰੀ ਜਾਤੀ (ਪੰਜਾਬੀ) | ਬਾਬਾ ਸੋਹਨ ਸਿੰਘ ਭਕਨਾ | 10 ਪੈਸੇ |
| 8. | ਜੀਵਨ ਸੰਗਰਾਮ—(ਆਤਮ ਕਥਾ) | ਬਾਬਾ ਸੋਹਨ ਸਿੰਘ ਭਕਨਾ | 1·20 ਪੈਸੇ |
| 9. | ਬਰਾਬਰੀ ਦਾ ਅਰਥ (ਪੰਜਾਬੀ, ਹਿੰਦੀ) | —ਲਾਲਾ ਹਰਦਿਆਲ | 10 ਪੈਸੇ |

ਉਪਰ ਲਿਖੇ ਸਾਰੇ ਛੋਟੇ ਛੋਟੇ ਪੰਫਲੇਟ ਵੱਖ ਵੱਖ ਭਾਸ਼ਾਵਾਂ ਵਿਚ ਹੇਠ ਲਿਖੇ ਪਤੇ ਤੇ ਚਿੱਠੀ ਲਿਖਿਆਂ ਮਿਲ ਸਕਦੇ ਹਨ। ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਨੂੰ ਸਾਡੇ ਨਵੇਂ ਪੰਫਲੇਟ ਲਗਾਤਾਰ ਮਿਲਦੇ ਰਹਿਣ ਤਾਂ ਸਾਨੂੰ ਆਪਣਾ ਪਤਾ ਭੇਜ ਦਿਓ। ਜੇ ਤੁਸਾਂ ਇਹ ਪੰਫਲੇਟ ਪੜ੍ਹੇ ਹਨ ਤਾਂ ਸਾਨੂੰ ਆਪਣੀ ਰਾਏ ਭੇਜੋ। ਚਿੱਠੀ-ਪੱਤਰ ਹੇਠ ਲਿਖੇ ਪਤੇ ਤੇ ਕਰੋ :—

## ਯੁਵਕ ਕੇਂਦਰ

ਰਾਜਿੰਦਰ ਨਗਰ, ਲਾਡੋਵਾਲੀ ਰੋਡ,

ਜਲੰਧਰ ਸ਼ਹਿਰ।

ਮੋਡੇਸਟ ਪ੍ਰਿੰਟਰਜ਼, ਜਲੰਧਰ।

